ਮਾਸਿਕ

# ਗੁਰਮਤਿ ਪ੍ਰਕਾਸ਼

ISSN 2394-8507
ਭੇਟਾ : ₹ ੫/-

ਜਿਲਦ : ੬੮ ਸਾਵਣ-ਭਾਦੋਂ ਸੰਮਤ ਨਾਨਕਸ਼ਾਹੀ ੫੫੬ ਅਗਸਤ ੨੦੨੪ ਅੰਕ : ੫
Vol. : 68 August 2024 Issue : 5



ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਨਿਹੱਥੇ ਸਿੱਖਾਂ ਉੱਪਰ ਢਾਹੇ ਜਾ ਰਹੇ ਤਸ਼ੱਦਦ ਦਾ ਦ੍ਰਿਸ਼

# ਦਾਖ਼ਲਾ ਸੂਚਨਾ

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ

# ਦੋ-ਸਾਲਾ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ

## ਪੰਜਾਬੀ/ਹਿੰਦੀ/ਅੰਗਰੇਜ਼ੀ ਮੀਡੀਅਮ ਵਿਚ ਕਰਵਾਇਆ ਜਾ ਰਿਹਾ ਹੈ।

ਇਸ ਕੋਰਸ ਵਿਚ ਗੁਰਬਾਣੀ, ਇਤਿਹਾਸ, ਸਿੱਖ ਸਿਧਾਂਤ ਅਤੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ ਜਾਂਦੀ ਹੈ।

ਦਾਖ਼ਲਾ ਲੈਣ ਵਾਲੇ ਨੂੰ ਕੋਰਸ ਦੇ ਸਿਲੇਬਸ ਨਾਲ ਸੰਬੰਧਿਤ ਪਾਠ ਸਮੱਗਰੀ ਭੇਟਾ-ਰਹਿਤ ਦਿੱਤੀ ਜਾਂਦੀ ਹੈ।

- ਇਸ ਕੋਰਸ ਵਿਚ ਹਰ ਧਰਮ, ਹਰ ਖੇਤਰ ਨਾਲ ਸੰਬੰਧਿਤ ਵਿਅਕਤੀ, ਜਿਸ ਦੀ ਉਮਰ ੧੬ ਸਾਲ ਤੋਂ ਉੱਪਰ ਹੋਵੇ, ਦਾਖ਼ਲਾ ਲੈ ਕੇ ਘਰ ਬੈਠਿਆਂ ਦੋ ਸਾਲ ਵਿਚ ਸਿੱਖ ਧਰਮ ਸੰਬੰਧੀ ਭਰਪੂਰ ਜਾਣਕਾਰੀ ਪ੍ਰਾਪਤ ਕਰ ਸਕਦਾ ਹੈ।
- ਕੋਰਸ ਦੀ ਦਾਖ਼ਲਾ ਫੀਸ ਭਾਰਤੀ ਨਾਗਰਿਕਾਂ ਲਈ ਕੇਵਲ ੧੦੦/-ਰੁਪਏ ਅਤੇ ਵਿਦੇਸ਼ੀ ਨਾਗਰਿਕਾਂ ਲਈ ੩੦ ਅਮਰੀਕੀ ਡਾਲਰ ਜਾਂ ੨੦ ਪੌਂਡ (ਯੂ.ਕੇ.) ਜਾਂ ਭਾਰਤੀ ਮੁਦਰਾ ਵਿਚ ੧੫੦੦/-ਰੁਪਏ ਹੈ। ਦਾਖ਼ਲਾ ਫੀਸ ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਨਾਮ ਬੈਂਕ ਡਰਾਫਟ ਜਾਂ ਈ-ਮਨੀਆਰਡਰ ਜਾਂ ਨਗਦ ਰੂਪ ਵਿਚ ਦਫ਼ਤਰ, ਧਾਰਮਿਕ ਪ੍ਰੀਖਿਆ ਵਿਖੇ ਜਮ੍ਹਾਂ ਕਰਵਾਈ ਜਾ ਸਕਦੀ ਹੈ। ਇਸ ਸੰਬੰਧੀ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਸਾਹਿਬਾਨ ਜਾਂ ਸਿੱਖ ਮਿਸ਼ਨ ਦੇ ਇੰਚਾਰਜ ਸਾਹਿਬਾਨ ਨਾਲ ਵੀ ਸੰਪਰਕ ਕੀਤਾ ਜਾ ਸਕਦਾ ਹੈ।
- ਕੋਰਸ ਵਿੱਚੋਂ ਪਹਿਲਾ, ਦੂਸਰਾ ਅਤੇ ਤੀਸਰਾ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ ੫੧੦੦/-, ੪੧੦੦/- ਅਤੇ ੩੧੦੦/- ਰੁਪਏ ਦੀ ਰਾਸ਼ੀ ਨਾਲ ਸਨਮਾਨਿਤ ਕੀਤਾ ਜਾਂਦਾ ਹੈ ਅਤੇ ੮੦% ਤੋਂ ਵੱਧ ਅੰਕ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ੧੧੦੦/- ਰੁਪਏ ਪ੍ਰਤੀ ਵਿਦਿਆਰਥੀ ਦੇ ਕੇ ਸਨਮਾਨਿਤ ਕੀਤਾ ਜਾਂਦਾ ਹੈ।

ਚਿੱਠੀ-ਪੱਤਰ ਲਈ ਪਤਾ:-

**ਇੰਚਾਰਜ, ਧਾਰਮਿਕ ਪ੍ਰੀਖਿਆ**

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
ਫ਼ੋਨ: 0183-2553956-59, ਐਕਸ. 305, ਫੈਕਸ: +91-183-2553919
E-mail: religiousexam@gmail.com, website: sgpc.net
(ਸਮਾਂ: ਸਵੇਰੇ 9.30 ਵਜੇ ਤੋਂ ਸ਼ਾਮ 4.30 ਵਜੇ ਤਕ)

ਸਹੀ/
ਸਕੱਤਰ, ਧਰਮ ਪ੍ਰਚਾਰ ਕਮੇਟੀ,
(ਸ਼੍ਰੋਮਣੀ ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ।




ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਸੰਮਤ ਨਾਨਕਸ਼ਾਹੀ ੫੫੬ ਅਗਸਤ 2024

ਜਿਲਦ ੬੮ (Vol. 68) ਅੰਕ ੦੫ (Issue 05)






*ਸੰਪਾਦਕ*

**ਸਤਵਿੰਦਰ ਸਿੰਘ**

*ਸਹਾਇਕ ਸੰਪਾਦਕ*

**ਬਿਕਰਮਜੀਤ ਸਿੰਘ**


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੫ |
| ਸੰਪਾਦਕੀ | | ੬ |
| ਸ੍ਰੀ ਗੁਰੂ ਗ੍ਰੰਥ ਸਾਹਿਬ: ਬਣਤਰ | -ਡਾ. ਤਰਸੇਮ ਸਿੰਘ ਲੱਡਾ | ੯ |
| ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਖਾਂ ਦੇ ਸਾਗਰ ਹਨ | -ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ | ੧੭ |
| ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ ਇਤਿਹਾਸਿਕ ਮਹੱਤਤਾ | -ਡਾ. ਹਰਬੰਸ ਸਿੰਘ | ੨੦ |
| ਜਿਨ੍ਹਾਂ ਦੇ ਖੋਪਰ ਲਾਹੇ ਗਏ: ਭਾਈ ਤਾਰੂ ਸਿੰਘ ਜੀ ਸ਼ਹੀਦ | -ਪ੍ਰੋ. ਕਿਰਪਾਲ ਸਿੰਘ ਬਡੂੰਗਰ | ੨੭ |
| ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ | -ਸ੍ਰੀ ਰਮੇਸ਼ ਬੱਗਾ ਚੋਹਲਾ | ੩੪ |
| ਅਕਾਲੀ ਸਰਫ਼ਰੋਸ਼ੀ - ਗੁਰੂ ਕਾ ਬਾਗ਼ | -ਸ. ਗੁਰਚਰਨਜੀਤ ਸਿੰਘ ਲਾਂਬਾ | ੩੮ |
| ਅਗਸਤ ਅਤੇ ਸਤੰਬਰ ੨੦੨੪ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ | | ੪੫ |
| ਸਿੱਖ ਸਾਹਿਤ ਦੀ ਵਿਲੱਖਣਤਾ (ਸੰਖੇਪ ਅਧਿਐਨ- ਸਾਹਿਤ ਤੇ ਪੰਜਾਬੀ ਸਾਹਿਤ ਦੇ ਪ੍ਰਸੰਗ ਵਿਚ) | -ਸ. ਅਮਰਜੀਤ ਸਿੰਘ ਜੰਡੀ | ੪੬ |
| ਇਤੁ ਮਦਿ ਪੀਤੈ ਨਾਨਕਾ | -ਸ. ਜਗਜੀਤ ਸਿੰਘ ਦੋਰਾਹਾ | ੫੬ |
| ਮਨੋਵਿਗਿਆਨ: ਸਰੀਰਕ ਸੋਸ਼ਣ ਅਤੇ ਧਰਮ ਪਰਿਵਰਤਨ | -ਸ. ਮਨਪ੍ਰੀਤ ਸਿੰਘ ਬਾਜ | ੬੪ |
| ਇਤਿਹਾਸਕਾਰ ਪ੍ਰਿੰਸੀਪਲ ਸਵਰਨ ਸਿੰਘ ਚੂਸਲੇਵੜ... | -ਡਾ. ਹਰਪ੍ਰੀਤ ਕੌਰ | ੭੩ |
| ਸ੍ਰੀ ਗੁਰੂ ਰਾਮਦਾਸ ਗੁਰਮਤਿ ਸੰਗੀਤ ਵਿਦਿਆਲਾ, ਰੋਜ਼ਾ... | -ਸ. ਗੁਰਪ੍ਰੀਤ ਸਿੰਘ | ੮੦ |
| ਸ੍ਰੀ ਗੁਰੂ ਨਾਨਕ ਦੇਵ ਗੁਰਮਤਿ ਵਿਦਿਆਲਾ, ਰਾਇਪੁਰ | -ਸ. ਜਰਨੈਲ ਸਿੰਘ | ੮੪ |
| ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ | -ਡਾ. ਸ਼ਿਆਮ ਸੁੰਦਰ ਦੀਪਤੀ | ੮੬ |
| ਰਾਗੁ ਮਾਝ | -ਮਾ. ਬਲਬੀਰ ਸਿੰਘ ਹੰਸਪਾਲ | ੮੮ |
| ਗਿਆਨੀ ਨਾਹਰ ਸਿੰਘ ਦੀ ਵਿਲੱਖਣ ਪੁਸਤਕ 'ਇਤਿਹਾਸ ਸ੍ਰੀ ਪੰਜਾ ਸਾਹਿਬ' | -ਸ. ਉਜਾਗਰ ਸਿੰਘ | ੯੦ |
| ਖ਼ਬਰਨਾਮਾ | | ੯੪ |

# ਗੁਰਬਾਣੀ ਵਿਚਾਰ

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*
*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੇ ਅੰਦਰ ਭਾਦਰੋਂ ਦੇ ਮਹੀਨੇ ਦੀ ਸਖ਼ਤ ਤੇ ਮੌਸਮੀ ਮੁਸ਼ਕਲਾਂ ਵਾਲੀ ਰੁੱਤ ਨੂੰ ਪਿੱਠਭੂਮੀ ਵਿਚ ਰੱਖਦੇ ਹੋਏ ਮਨੁੱਖ-ਮਾਤਰ ਨੂੰ ਮੌਤ ਦੀ ਅਟੱਲਤਾ ਅਤੇ ਪਰਵਾਰਿਕ ਰਿਸ਼ਤਿਆਂ ਦੀ ਅਸਾਰਤਾ ਤੇ ਪਰਿਵਰਤਨਸ਼ੀਲਤਾ ਬਾਰੇ ਦੱਸਦਿਆਂ ਪ੍ਰਭੂ-ਨਾਮ ਦੇ ਮੂਲ ਤੱਤ ਨੂੰ ਜਾਣਨ ਤੇ ਪਛਾਣਨ ਵਾਸਤੇ ਪ੍ਰੇਰਨਾ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਜੀਵ ਇਸਤਰੀ ਤੋਂ ਉਸ ਦਾ ਜੀਵਨ-ਮਾਰਗ ਖੁੰਝ ਗਿਆ, ਉਸ ਦੀ ਹਾਲਤ ਉਹੀ ਹੈ ਜੋ ਭਾਦਰੋਂ ਮਹੀਨੇ ਦੇ ਭਰਮਾਊ ਗੇੜਿਆਂ ਵਿਚ ਫਸ ਜਾਣ ਵਾਲੇ ਮਨੁੱਖ ਦੀ ਹੁੰਦੀ ਹੈ। ਉਸ ਜੀਵ-ਇਸਤਰੀ ਨੇ ਪ੍ਰਭੂ-ਪਤੀ ਨੂੰ ਭੁਲਾ ਕੇ ਦੂਸਰੇ ਨਾਲ ਪਿਆਰ ਪਾ ਲਿਆ। ਫਿਰ ਜੀਵ-ਇਸਤਰੀ ਨੇ ਭਾਵੇਂ ਲੱਖਾਂ ਹਾਰ-ਸ਼ਿੰਗਾਰ ਕੀਤੇ ਪਰ ਉਹ ਕਿਸੇ ਕੰਮ ਨਾ ਆਏ। ਹਾਰ-ਸ਼ਿੰਗਾਰ ਤਾਂ ਪ੍ਰਭੂ-ਪਤੀ ਨੂੰ ਰਿਝਾਉਣ ਵਾਸਤੇ ਕਰਨੇ ਸਨ। ਸੂਖ਼ਮ ਰਮਜ਼ ਹੈ ਕਿ ਹਾਰ-ਸ਼ਿੰਗਾਰ ਮਨੁੱਖ-ਰੂਪੀ ਜੀਵ-ਇਸਤਰੀ ਦੇ ਨਿਰਮਲ ਸੁੰਦਰ ਆਚਰਣਕ ਗੁਣ ਹਨ। ਪ੍ਰਭੂ ਪ੍ਰੀਤਮ ਜੀ ਗੁਣਾਂ-ਰੂਪੀ ਹਾਰ-ਸ਼ਿੰਗਾਰ ਦੁਆਰਾ ਹੀ ਪ੍ਰਸੰਨ ਹੋ ਸਕਦੇ ਹਨ। ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਦਿਨ ਮਨੁੱਖੀ ਸਰੀਰ ਨੇ ਖ਼ਤਮ ਹੋ ਜਾਣਾ ਹੁੰਦਾ ਹੈ, ਇਨਸਾਨ ਨੂੰ ਉਸ ਵੇਲੇ ਹੀ ਇਸ ਦਾ ਪਤਾ ਚੱਲਦਾ ਹੈ। ਸਰੀਰ 'ਚੋਂ ਜੀਵ-ਆਤਮਾ ਨੂੰ ਲੈ ਜਾਣ ਵਾਲੇ ਕਿਸੇ ਨੂੰ ਥਹੁ-ਪਤਾ ਨਹੀਂ ਦੱਸਦੇ ਕਿ ਉਹ ਉਸ ਨੂੰ ਕਿੱਥੇ ਲੈ ਚੱਲੇ ਹਨ। ਵੱਧ ਤੋਂ ਵੱਧ ਮੋਹ-ਪਿਆਰ ਜਤਾਉਣ ਵਾਲੇ ਵੀ ਉਸ ਘੜੀ ਜਾਣ ਵਾਲੇ ਜੀਵ ਦਾ ਸਾਥ ਛੱਡ ਖਲੋਂਦੇ ਹਨ, ਜਿਨ੍ਹਾਂ ਨਾਲ ਉਸ ਜੀਵ ਨੇ ਬੜਾ ਮੋਹ ਲਾ ਲਿਆ ਹੁੰਦਾ ਹੈ। ਜੀਵ ਇਸ ਅੰਤਲੇ ਸਮੇਂ ਰੁਖ਼ਸਤ ਹੋਣ ਵੇਲੇ ਆਪਣੇ ਦੁਆਰਾ, ਹੱਦੋਂ ਵੱਧ ਸੰਸਾਰਿਕ ਮੋਹ ਕਰਕੇ, ਜੀਵਨ ਉਦੇਸ਼ ਪੂਰਾ ਕਰਨ ਵੱਲ ਧਿਆਨ ਨਾ ਦੇਣ ਦਾ ਦੁੱਖ ਮਨਾਉਂਦਾ ਹੈ। ਹੱਥ ਮਰੋੜਦਾ ਹੈ। ਉਸ ਦਾ ਸਾਰਾ ਸਰੀਰ ਕੰਬਦਾ ਹੈ। ਉਸ ਦਾ ਸਾਧਾਰਨ ਰੰਗ ਪਹਿਲਾਂ ਚਿੱਟੇ ਅਤੇ ਫਿਰ ਕਾਲੇ ਵਿਚ ਬਦਲ ਜਾਂਦਾ ਹੈ। ਪਰੰਤੂ ਹੁਣ ਦੁੱਖ ਮਨਾਉਣ ਨਾਲ ਕੀ ਹੋ ਸਕਦਾ ਹੈ? ਪਰਮਾਤਮਾ ਵੱਲੋਂ ਮਿਲਿਆ ਇਹ ਸਰੀਰ ਤਾਂ ਇਨਸਾਨੀ ਕਰਮਾਂ ਨੂੰ ਬੀਜਣ ਅਤੇ ਪਏ ਬੀਜ ਅਨੁਸਾਰ ਹੀ ਵੱਢੀ ਜਾ ਸਕਣ ਵਾਲੀ ਫ਼ਸਲ ਵਾਲਾ ਖੇਤ ਹੈ। ਹੇ ਨਾਨਕ! ਜੋ ਪ੍ਰਭੂ ਦੀ ਸ਼ਰਣ ਪ੍ਰਾਪਤ ਕਰਦੇ ਹਨ। ਉਨ੍ਹਾਂ ਨੂੰ ਪ੍ਰਭੂ ਚਰਨ ਰੂਪ ਜਹਾਜ਼ (ਵਿਚ ਚੜ੍ਹਾ) ਦਿੰਦਾ ਹੈ। ਆਪ ਦੇ ਚਰਨ ਹੀ ਸੰਸਾਰ-ਸਾਗਰ ਤੋਂ ਪਾਰ ਲਿਜਾਣ ਵਾਲਾ ਜਹਾਜ਼ ਹਨ। ਉਹ ਇਨਸਾਨ ਜੋ ਸੱਚੇ ਰੂਹਾਨੀ ਪੱਥ-ਪ੍ਰਦਰਸ਼ਕ ਗੁਰੂ ਦੀ ਅਗਵਾਈ ਮੰਨ ਲੈਂਦੇ ਹਨ, ਉਹ ਭਾਦਰੋਂ ਮਹੀਨੇ ਵਰਗੇ ਨਰਕ ਵਿਚ ਨਹੀਂ ਪਾਏ ਜਾਂਦੇ। ■

ਸੰਪਾਦਕੀ...

# ਦੇਸ਼ ਦੀ ਅਜ਼ਾਦੀ ਵਿਚ ਸਿੱਖਾਂ ਦਾ ਯੋਗਦਾਨ

*ਭਾਰਤ-ਵਾਸੀਆਂ ਨੇ ਹਜ਼ਾਰਾਂ ਵਰ੍ਹੇ ਸਮਾਜਿਕ, ਆਰਥਿਕ, ਸੱਭਿਆਚਾਰਕ ਤੇ ਧਾਰਮਿਕ ਗ਼ੁਲਾਮੀ ਆਪਣੇ ਪਿੰਡੇ 'ਤੇ ਹੰਡਾਈ। ਗ਼ੁਲਾਮੀ ਦਾ ਮੁੱਢ ਉਸ ਸਮੇਂ ਹੀ ਬੱਝ ਗਿਆ ਸੀ ਜਦੋਂ ਸਮਾਜ ਨੂੰ ਚਾਰ ਵਰਨਾਂ ਵਿਚ ਵੰਡਿਆ ਗਿਆ ਸੀ। ਵੰਡਿਆ ਹੋਇਆ ਸਮਾਜ ਕਦੇ ਵੀ ਖੁਸ਼ੀਆਂ-ਖੇੜਿਆਂ ਦਾ ਅਨੰਦ ਨਹੀ ਮਾਣ ਸਕਦਾ। ਵਰਨ ਵੰਡ ਦੇ ਸਮਰਥਕ ਭਾਵੇਂ ਅੱਜ ਵੀ ਇਸ ਨੂੰ ਆਦਰਸ਼ 'ਕੰਮ-ਕਿੱਤਾ ਵੰਡ' ਕਹਿ ਕੇ ਇਸ ਦੀ ਪ੍ਰੋੜ੍ਹਤਾ ਕਰਦੇ ਹਨ, ਪਰ ਗਹੁ ਨਾਲ ਵਾਚਣ ਸਮਝਣ 'ਤੇ ਇਹ ਭਲੀ ਭਾਂਤੀ ਨਜ਼ਰ ਆ ਜਾਂਦਾ ਹੈ ਕਿ ਇਸ ਅਧੀਨ ਚੌਥੇ ਵਰਗ ਸ਼ੂਦਰ ਦੀ ਹਾਲਤ ਇੰਨੀ ਬੁਰੀ ਸੀ ਕਿ ਉਹ ਬਾਕੀ ਦੇ ਤਿੰਨ ਵਰਗਾਂ ਦਾ ਗ਼ੁਲਾਮ ਮਾਤਰ ਹੀ ਸੀ। ਭਾਰਤ-ਵਾਸੀਆਂ ਦੀ ਇਸੇ ਅੰਦਰਲੀ ਗ਼ੁਲਾਮੀ ਨੇ ਵਿਦੇਸ਼ੀ ਹਮਲਾਵਰਾਂ ਨੂੰ ਭਾਰਤ 'ਤੇ ਕਬਜ਼ਾ ਕਰਨ ਵਿਚ ਕੋਈ ਔਖ ਨਾ ਆਉਣ ਦਿੱਤੀ। ਇਕ-ਦੂਜੇ ਵਰਗ ਨੂੰ ਗ਼ੁਲਾਮ ਬਣਾਉਂਦੇ ਸਾਰੇ ਭਾਰਤ-ਵਾਸੀ ਹੀ ਵਿਦੇਸ਼ੀ ਗ਼ੁਲਾਮੀ ਦੇ ਹਨ੍ਹੇਰੇ ਖੂਹ ਵਿਚ ਜਾ ਡਿੱਗੇ। ਵਿਦੇਸ਼ੀ ਹਾਕਮਾਂ ਨੇ ਪਹਿਲਾਂ ਹਮਲਾਵਰ ਬਣ ਕੇ ਭਾਰਤ-ਵਾਸੀਆਂ ਨੂੰ ਬੜੀ ਬੇਕਿਰਕੀ ਨਾਲ ਮਾਰਿਆ, ਉਜਾੜਿਆ, ਲੁੱਟਿਆ ਤੇ ਕੁੱਟਿਆ। ਉਹ ਇੱਥੋਂ ਅਥਾਹ ਦੌਲਤ ਲੁੱਟ ਕੇ ਆਪਣੇ ਦੇਸ਼ ਲੈ ਜਾਂਦੇ। ਬਹੂ-ਬੇਟੀਆਂ ਨੂੰ ਆਪਣੇ ਦੇਸ਼ ਵਿਚ ਮੰਡੀ ਲਾ ਕੇ ਵੇਚਦੇ। ਭਾਰਤ-ਵਾਸੀਆਂ ਨੇ ਇਨ੍ਹਾਂ ਵਿਦੇਸ਼ੀ ਹਾਕਮਾਂ ਦੀ ਗ਼ੁਲਾਮੀ ਨੂੰ ਆਪਣੀ ਤਕਦੀਰ ਹੀ ਮੰਨ ਲਿਆ। ਹੌਲੀ-ਹੌਲੀ ਗ਼ੁਲਾਮੀ ਦੇ ਜੂਲ੍ਹੇ ਵਿਚ ਜਕੜੇ ਇਨ੍ਹਾਂ ਭਾਰਤ-ਵਾਸੀਆਂ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਗਈ। ਸਖਤੀਆਂ ਦਾ ਦੌਰ ਹੋਰ ਤੇਜ਼ ਹੁੰਦਾ ਗਿਆ। ਇਨ੍ਹਾਂ ਨੂੰ ਮੂਲ ਮਨੁੱਖੀ ਹੱਕਾਂ ਤੋਂ ਲਗਪਗ ਵਾਂਝਾ ਹੀ ਕਰ ਦਿੱਤਾ ਗਿਆ। ਇਨ੍ਹਾਂ ਦੇ ਇੱਜ਼ਤ ਨਾਲ ਜਿਊਣ ਦੇ ਸਾਰੇ ਹੱਕ ਖੋਹ ਲਏ ਗਏ। ਭਾਰਤ-ਵਾਸੀਆਂ ਦੇ ਸਿਰਾਂ 'ਤੇ ਪਗੜੀ ਬੰਨ੍ਹਣ, ਪਾਲਕੀ ਵਿਚ ਅਤੇ ਘੋੜੇ 'ਤੇ ਬੈਠਣ ਆਦਿ ਤਕ 'ਤੇ ਪਾਬੰਦੀ ਲਗਾ ਦਿੱਤੀ ਗਈ। ਇੱਥੋਂ ਤਕ ਕਿ ਇਨ੍ਹਾਂ ਨੂੰ ਆਪਣਾ ਧਰਮ ਨਿਭਾਉਣ ਲਈ ਵੀ ਕਈ ਤਰ੍ਹਾਂ ਦੇ ਟੈਕਸ (ਜਜ਼ੀਆ) ਅਦਾ ਕਰਨੇ ਪੈਂਦੇ। ਇਹ ਪਾਬੰਦੀਆਂ ਦਿਨ-ਬ-ਦਿਨ ਇਤਨੀਆਂ ਸਖਤ ਹੁੰਦੀਆਂ ਜਾ ਰਹੀਆਂ ਸਨ ਕਿ ਲੋਕ ਆਪਣਾ ਮਤ ਛੱਡ ਕੇ ਇਸਲਾਮ ਧਾਰਨ ਕਰਨ ਲਈ ਮਜਬੂਰ ਹੋ ਰਹੇ ਸਨ।*

*ਲਗਪਗ ਡੇਢ ਹਜ਼ਾਰ ਸਾਲ ਦੀ ਗ਼ੁਲਾਮੀ ਤੋਂ ਬਾਅਦ ਇਸ ਦੇਸ਼ ਦੇ ਲੋਕਾਂ ਨੂੰ ਅਜ਼ਾਦੀ ਦਾ ਸੁਖ ਪ੍ਰਾਪਤ ਹੋਇਆ। ਅਸਲ ਵਿਚ ਅਜ਼ਾਦੀ ਦੀ ਲੜਾਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਰੰਭੀ ਸੀ। ਪ੍ਰਸਿੱਧ ਸ਼ਾਇਰ ਇਕਬਾਲ ਨੇ ਇਸ ਹਕੀਕੀ ਸੱਚ ਨੂੰ ਆਪਣੀ ਰਚਨਾ ਵਿਚ ਬਿਆਨ ਕਰਦਿਆਂ ਬੜੇ ਭਾਵਪੂਰਿਤ ਸ਼ਬਦਾਂ ਵਿਚ ਕਿਹਾ ਹੈ ਕਿ:*

*ਫਿਰ ਉਠੀ ਆਖਿਰ ਸਦਾਅ, ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਯਾ ਖ਼ਾਬ ਸੇ।*

*ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੇ ਰਜਵਾੜਿਆਂ ਦੀ ਧੱਕੇਸ਼ਾਹੀ ਵਿਰੁੱਧ*

ਜ਼ੋਰਦਾਰ ਅਵਾਜ਼ ਬੁਲੰਦ ਕਰਦਿਆਂ ਫੁਰਮਾਇਆ ਸੀ ਕਿ— **ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤ ਰਵਿਦਾਸ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ,ਭਗਤ ਸ਼ੇਖ ਫਰੀਦ ਜੀ ਦੀ ਅਵਾਜ਼ ਨੂੰ ਵੀ ਬੁਲੰਦ ਕੀਤਾ ਅਤੇ ਉਨ੍ਹਾਂ ਦੁਆਰਾ ਸਮਾਜ ਦਾ ਮਾਰਗ-ਦਰਸ਼ਨ ਕਰਨ ਵਾਲੀ ਬਾਣੀ ਨੂੰ ਇਕੱਤਰ ਕਰ ਕੇ ਸਿੱਖਾਂ ਨੂੰ ਸਮਝਾਇਆ ਅਤੇ ਅਗਲੇ ਗੁਰੂ ਸਾਹਿਬਾਨ ਨੂੰ ਵਿਰਾਸਤ ਦੇ ਤੌਰ 'ਤੇ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਾਂਤਮਈ ਢੰਗ ਨਾਲ ਅਜ਼ਾਦੀ ਦੀ ਲੜਾਈ ਲੜਦਿਆਂ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕੀਤਾ। ਉਨ੍ਹਾਂ ਨੇ ਪਹਿਲੇ ਗੁਰੂ ਸਾਹਿਬਾਨ ਵੱਲੋਂ ਰਚੀ ਤੇ ਇਕੱਤਰ ਕੀਤੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸੰਪਾਦਿਤ ਕਰ ਕੇ ਹਰ ਮਨੁੱਖ ਮਾਤਰ ਨੂੰ ਇਸ ਤੋਂ ਗਿਆਨ ਪ੍ਰਾਪਤ ਕਰਨ ਲਈ ਪ੍ਰੇਰਿਤ ਕੀਤਾ। ਜ਼ਾਲਮ ਹਕੂਮਤ ਨੇ ਉਨ੍ਹਾਂ ਨੂੰ ਅੱਤ ਦੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਜ਼ਾਦੀ ਦੀ ਲੜਾਈ ਨੂੰ ਅੱਗੇ ਤੋਰਦਿਆਂ ਅਧਿਆਤਮਿਕਤਾ ਦੇ ਨਾਲ-ਨਾਲ ਜਨਤਾ ਵਿਚ ਰਾਜਨੀਤਿਕ ਸ਼ਕਤੀ ਪੈਦਾ ਕਰਨ ਲਈ 'ਮੀਰੀ ਪੀਰੀ' ਦਾ ਸਿਧਾਂਤ ਕਾਇਮ ਕੀਤਾ। ਉਨ੍ਹਾਂ ਨੇ ਸਮੇਂ ਦੀ ਜ਼ਾਲਮ ਸਰਕਾਰ ਨਾਲ ਟੱਕਰ ਲੈਂਦਿਆਂ ਅਨੇਕਾਂ ਲੜਾਈਆਂ ਲੜੀਆਂ। ਇਨ੍ਹਾਂ ਸਾਰੀਆਂ ਲੜਾਈਆਂ ਵਿਚ ਲੋਕਾਈ ਨੂੰ ਆਪਣੀ ਅਜ਼ਾਦ ਹਸਤੀ ਦੀ ਹੋਂਦ ਦਾ ਅਹਿਸਾਸ ਕਰਵਾਉਣਾ ਵੀ ਸੀ। ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਮੇਂ ਤਕ ਹਾਲਾਤ ਅਜਿਹੇ ਹੋ ਗਏ ਸਨ ਕਿ ਹਰ ਕਿਸੇ ਨੂੰ ਧਰਮ ਬਦਲਣ ਲਈ ਮਜ਼ਬੂਰ ਕੀਤਾ ਜਾਣ ਲੱਗ ਪਿਆ। ਇਸ ਧੱਕੇਸ਼ਾਹੀ ਵਿਰੁੱਧ ਅਜ਼ਾਦੀ ਦੀ ਲੜਾਈ ਲੜਦਿਆਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਪਣੇ ਸਿੱਖਾਂ ਸਮੇਤ ਸ਼ਹਾਦਤ ਦੇਣੀ ਪਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕਰ ਕੇ ਅਜ਼ਾਦੀ ਦੀ ਲੜਾਈ ਨੂੰ ਹੋਰ ਮਜ਼ਬੂਤ ਕੀਤਾ। ਖਾਲਸੇ ਨੇ ਹਰ ਜ਼ੁਲਮ ਦਾ ਡਟ ਕੇ ਮੁਕਾਬਲਾ ਕੀਤਾ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਸ਼ੀਰਵਾਦ ਦੇ ਕੇ ਸਿੱਖਾਂ ਨਾਲ ਪੰਜਾਬ ਦੀ ਧਰਤੀ ਨੂੰ ਜ਼ਾਲਮ ਰਾਜ ਤੋਂ ਅਜ਼ਾਦ ਕਰਵਾਉਣ ਲਈ ਭੇਜਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ਾਲਮਾਂ ਨੂੰ ਸੋਧ ਕੇ ਪੰਜਾਬ ਦੀ ਧਰਤੀ 'ਤੇ ਪਹਿਲੀ ਵਾਰ ਅਜ਼ਾਦ ਰਾਜ ਕਾਇਮ ਕੀਤਾ। ਧਾੜਵੀ ਭਾਵੇਂ ਫੇਰ ਵੀ ਭਾਰਤ-ਵਾਸੀਆਂ ਨੂੰ ਲੁੱਟਣ ਦੀ ਮਨਸ਼ਾ ਨਾਲ ਆਉਂਦੇ ਰਹੇ, ਪਰ ਇਹ ਪੰਜਾਬ ਦੇ ਸੂਰਬੀਰਾਂ ਤੋਂ ਮੂੰਹ ਦੀ ਖਾ ਕੇ ਵਾਪਸ ਮੁੜਦੇ ਰਹੇ। ੧੨ ਮਿਸਲਾਂ ਦੇ ਖਾਲਸਈ ਰਾਜ ਅਤੇ ਰਾਖੀ ਪ੍ਰਣਾਲੀ ਨੇ ਅਜ਼ਾਦੀ ਦੀ ਚਿਣਗ ਛੇੜ ਦਿੱਤੀ ਸੀ ਜਿਸ ਦੀ ਬਦੌਲਤ ਦੇਸ਼-ਵਾਸੀਆਂ ਦਾ ਆਪਣਾ ਰਾਜ 'ਸਿੱਖ ਰਾਜ' ਕਾਇਮ ਹੋਇਆ ਸੀ। ਇਸ ਸਭ ਕਾਸੇ ਦਾ ਆਧਾਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਵੱਲੋਂ ਬਖ਼ਸ਼ਿਸ਼ ਗੁਰਮਤਿ ਫ਼ਲਸਫ਼ਾ ਹੀ ਸੀ।

ਅੰਗਰੇਜ਼ਾਂ ਦੀ ਆਮਦ ਨਾਲ ਉਨ੍ਹਾਂ ਨੇ ਭਾਰਤ 'ਤੇ ਆਪਣਾ ਰਾਜ ਜਮਾਉਣਾ ਸ਼ੁਰੂ ਕਰ ਦਿੱਤਾ ਸੀ, ਪਰ ਇੱਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਪੰਜਾਬ-ਵਾਸੀਆਂ ਨੇ ਦੂਜਿਆਂ ਦੇ ਮੁਕਾਬਲੇ ਬਹੁਤ ਘੱਟ ਸਮਾਂ ਗ਼ੁਲਾਮੀ ਨੂੰ ਸਹਿਣ ਕੀਤਾ। ਮੁਗ਼ਲਾਂ ਤੋਂ ਬਾਅਦ ਦੇਸ਼ ਕੌਮ ਦੀ

*ਅਜ਼ਾਦੀ ਖੋਹਣ ਵਾਲੇ ਦੁਨੀਆ ਦੀ ਸਭ ਤੋਂ ਚਲਾਕ ਮੰਨੀ ਜਾਂਦੀ ਕੌਮ ਅੰਗਰੇਜ਼ ਹੀ ਸਨ। ਅੰਗਰੇਜ਼ਾਂ ਤੋਂ ਭਾਰਤ ਨੂੰ ਅਜ਼ਾਦ ਕਰਵਾਉਣ ਲਈ ਜਿਨ੍ਹਾਂ ਦੇਸ਼-ਵਾਸੀਆਂ ਨੇ ਸੰਘਰਸ਼ ਦਾ ਮੁੱਢ ਬੰਨਿਆ ਉਨ੍ਹਾਂ ਦੀ ਦਾਸਤਾਨ ਪੰਜਾਬੀਆਂ, ਖਾਸ ਕਰਕੇ ਨਾਨਕ ਨਾਮ ਲੇਵਾ ਸਿੱਖਾਂ ਦੇ ਜ਼ਿਕਰ ਤੋਂ ਬਗ਼ੈਰ ਅਧੂਰੀ ਹੈ। ਸਰਦਾਰ ਸ਼ਾਮ ਸਿੰਘ ਅਟਾਰੀ, ਮਹਾਰਾਣੀ ਜਿੰਦਾਂ, ਬਾਬਾ ਬੀਰ ਸਿੰਘ ਨੌਰੰਗਾਬਾਦੀ, ਭਾਈ ਮਹਾਰਾਜ ਸਿੰਘ ਦਾ ਯੋਗਦਾਨ ਅਤੇ ਕੁਰਬਾਨੀ ਵਰਣਨਯੋਗ ਹਨ। ਅੰਗਰੇਜ਼ਾਂ ਵਿਰੁੱਧ ਨਾ-ਮਿਲਵਰਤਨ ਲਹਿਰ ਸਭ ਤੋਂ ਪਹਿਲਾਂ ਬਾਬਾ ਰਾਮ ਸਿੰਘ ਜੀ ਦੀ ਅਗਵਾਈ ਵਿਚ ਸਿੱਖਾਂ ਨੇ ਚਲਾਈ। ਜਨਰਲ ਮੋਹਨ ਸਿੰਘ ਅਜ਼ਾਦ ਹਿੰਦ ਫੌਜ ਦੇ ਮੁੱਢਲੇ ਸੰਸਥਾਪਕਾਂ ’ਚੋਂ ਇਕ ਵਰਣਨਯੋਗ ਸਿੱਖ ਸ਼ਖ਼ਸੀਅਤ ਹਨ। ਬਹੁਤ ਹੀ ਘੱਟ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਸਿੱਖਾਂ ਦੀਆਂ ਕੁਰਬਾਨੀਆਂ ਦੀ ਪ੍ਰਤੀਸ਼ਤ ਨੂੰ ਦੇਖ ਕੇ ਇਤਿਹਾਸਕਾਰ ਅਸ਼-ਅਸ਼ ਕਰ ਉੱਠਦੇ ਹਨ। ਅੰਗਰੇਜ਼ ਸਾਮਰਾਜਵਾਦੀਆਂ ਵੱਲੋਂ ਖੋਹੇ ਗਏ ਸਰਬਕਲਿਆਣਕਾਰੀ ਖਾਲਸਾ ਰਾਜ ਨੂੰ ਮੁੜ ਕਾਇਮ ਕਰਨ ਲਈ ਯਥਾਸੰਭਵ ਭਰਵੇਂ ਹੀਲੇ-ਵਸੀਲੇ ਕੀਤੇ ਗਏ। ਭਾਵੇਂ ਉਨ੍ਹਾਂ ਯਤਨਾਂ ਦਾ ਤਤਕਾਲ ਕੋਈ ਫ਼ਲ ਪ੍ਰਾਪਤ ਨਹੀਂ ਸੀ ਹੋਇਆ ਪਰ ਇਨ੍ਹਾਂ ਯਤਨਾਂ ਲਈ ਜੋ ਇਤਿਹਾਸ ਸਿਰਜਿਆ ਗਿਆ ਉਹ ਆਉਣ ਵਾਲੇ ਅਜ਼ਾਦੀ ਘੁਲਾਟੀਆਂ ਲਈ ਪ੍ਰੇਰਨਾ-ਸ੍ਰੋਤ ਸਿੱਧ ਹੋਇਆ। ਇਹ ਪੰਜਾਬ-ਵਾਸੀ ਨਾਨਕ ਨਾਮ ਲੇਵਾ ਸਿੱਖਾਂ ਨੇ ਦੇਸ਼ ਨੂੰ ਅਜ਼ਾਦ ਕਰਵਾ ਕੇ ਹੀ ਦਮ ਲਿਆ ਜਿਸ ਦਾ ਇਨ੍ਹਾਂ ਨੂੰ ਅਜ਼ਾਦੀ ਵਾਲੇ ਦਿਨ ਵੀ ਭਾਰੀ ਹਰਜ਼ਾਨਾ ਭਰਨਾ ਪਿਆ। ਜਦੋਂ ੧੫ ਅਗਸਤ, ੧੯੪੭ ਈ. ਨੂੰ ਸਾਰਾ ਦੇਸ਼ ਅਜ਼ਾਦੀ ਦਾ ਜਸ਼ਨ ਮਨਾ ਰਿਹਾ ਸੀ ਉਸ ਸਮੇਂ ਪੰਜਾਬ-ਵਾਸੀ ਆਪਣੇ ਜਾਨੋ ਪਿਆਰੇ ਪੰਜਾਬ ਦੇ ਹੋਏ ਟੋਟਿਆਂ ਦਾ ਦੁੱਖ ਨੰਗੇ ਪਿੰਡੇ ਝੱਲ ਰਹੇ ਸਨ। ਉਨ੍ਹਾਂ ਨੂੰ ਜਾਨੋ ਪਿਆਰੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਨਾਲੋਂ ਵਿਛੋੜਿਆ ਜਾ ਰਿਹਾ ਸੀ। ਉਹ ਕਤਲ-ਓ-ਗਾਰਦ ਦਾ ਸ਼ਿਕਾਰ ਹੋ ਕੇ ਆਪਣੇ ਪਰਵਾਰਾਂ ਨਾਲੋਂ ਵਿਛੜ ਰਹੇ ਸਨ। ਘਰੋਂ-ਬੇਘਰ ਹੋ ਕੇ ਆਪਣੇ ਪਰਵਾਰਾਂ ਲਈ ਸੁਰੱਖਿਅਤ ਥਾਵਾਂ ਲੱਭਦੇ ਫਿਰ ਰਹੇ ਸਨ।*

*ਅਜ਼ਾਦੀ ਦੇ ਮਗਰੋਂ ਵੀ ਕੁਝ ਸਮਾਂ ਬੀਤਣ ’ਤੇ ਸਿੱਖਾਂ ਵੱਲੋਂ ਦਿੱਤੀਆਂ ਕੁਰਬਾਨੀਆਂ ਨੂੰ ਵਿਸਾਰ ਕੇ ਇਨ੍ਹਾਂ ਨੂੰ ਦੂਜੇ ਦਰਜੇ ਦੇ ਸ਼ਹਿਰੀ ਹੋਣ ਦਾ ਅਹਿਸਾਸ ਕਰਾਉਣ ਦੀ ਅਕ੍ਰਿਤਘਣਤਾ ਵਾਲੀ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ। ਹੱਕ-ਸੱਚ ਦੀ ਲੜਾਈ ਅੱਜ ਵੀ ਸਿੱਖਾਂ ਵੱਲੋਂ ਜਾਰੀ ਹੈ। ਇਹ ਸ਼ਾਂਤਮਈ ਢੰਗ ਨਾਲ ਦੇਸ਼ ਦੀ ਮੁੱਖ ਧਾਰਾ ਨਾਲ ਜੁੜੇ ਰਹਿ ਕੇ ਰੋਸ ਪ੍ਰਗਟਾਉਂਦੇ ਆ ਰਹੇ ਹਨ। ਰਾਜ ਗੱਦੀ ਦਾ ਸੁਖ ਭੋਗ ਰਹੇ ਸਿਆਸਤਦਾਨਾਂ ਨੂੰ ਇਹ ਕਦੇ ਵੀ ਨਹੀਂ ਭੁੱਲਣਾ ਚਾਹੀਦਾ ਕਿ ਉਹ ਸਿੱਖਾਂ ਵੱਲੋਂ ਆਪਣੀਆਂ ਜਾਨਾਂ ਵਾਰ ਕੇ ਮਹਿੰਗੇ ਭਾਅ ਲਈ ਅਜ਼ਾਦੀ ਕਾਰਨ ਹੀ ਅੱਜ ਰਾਜ ਸੱਤਾ ਦਾ ਸੁਖ ਮਾਣ ਰਹੇ ਹਨ। ਆਓ! ਆਪਣੇ ਸ਼ਹੀਦਾਂ ਪ੍ਰਤੀ ਆਪਣੀ ਸ਼ਰਧਾ ਦਾ ਇਜ਼ਹਾਰ ਕਰਦੇ ਹੋਏ ਉਨ੍ਹਾਂ ਦਾ ਪੂਰਨ ਸਤਿਕਾਰ ਕਰੀਏ। ਉਨ੍ਹਾਂ ਦੇ ਪਾਏ ਪੂਰਨਿਆਂ ’ਤੇ ਚੱਲਦਿਆਂ ਹਮੇਸ਼ਾਂ ਹੱਕ ਸੱਚ ਦੀ ਅਵਾਜ਼ ਬੁਲੰਦ ਕਰੀਏ, ਤਾਂ ਕਿ ਉਹ ਸਾਡੇ ਵਾਸਤੇ ਹਮੇਸ਼ਾਂ ਲਈ ਪ੍ਰੇਰਨਾ ਸ੍ਰੋਤ ਬਣੇ ਰਹਿਣ। ਤਾਂ ਹੀ ਅਸੀਂ ਹਮੇਸ਼ਾਂ ਲਈ ਅਜ਼ਾਦੀ ਦਾ ਨਿੱਘ ਅਤੇ ਰਾਜ ਸੱਤਾ ਦਾ ਸੁਖ ਪ੍ਰਾਪਤ ਕਰਦੇ ਰਹਿ ਸਕਦੇ ਹਾਂ।*

■

# ਸ੍ਰੀ ਗੁਰੂ ਗ੍ਰੰਥ ਸਾਹਿਬ: ਬਣਤਰ

*-ਡਾ. ਤਰਸੇਮ ਸਿੰਘ ਲੱਡਾ**

**ਵਿਸ਼ਾ-ਪ੍ਰਵੇਸ਼:** ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਤੇ ਸੰਪਾਦਨ ਵਿਧੀਬੱਧ ਤਰੀਕੇ ਰਾਹੀਂ ਕੀਤਾ ਗਿਆ ਹੈ। ਇਸ ਦੀ ਬਣਤਰ ਇਸ ਤਰ੍ਹਾਂ ਕੀਤੀ ਗਈ ਹੈ, ਕਿ ਪੜ੍ਹਣ ਤੇ ਸਮਝਣ ਵਿਚ ਸੌਖ ਰਹੇ। ਹਥਲਾ ਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਣਤਰ ਨੂੰ ਸਮਝਣ ਦਾ ਇਕ ਯਤਨ ਹੈ। ਡਾ. ਮਹਿੰਦਰ ਕੌਰ (ਗਿੱਲ) ਨੇ ਬਣਤਰ ਦੇ ਆਧਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਤਿੰਨ ਭਾਗਾਂ (ਨਿੱਤਨੇਮ ਦੀਆਂ ਬਾਣੀਆਂ, ਰਾਗ ਬੱਧ ਬਾਣੀ ਅਤੇ ਰਾਗ ਮੁਕਤ ਬਾਣੀ) ਵਿਚ ਵੰਡਿਆ ਹੈ। ਡਾ. ਗੁਰਮੇਲ ਸਿੰਘ ਇਸ ਵਿਚ ਵਾਧਾ ਕਰਕੇ ਪੰਜ ਭਾਗਾਂ ਵਿਚ ਵੰਡਦੇ ਹਨ। ਇਨ੍ਹਾਂ ਨੇ ਭਾਗ ਪਹਿਲਾ ਅਤੇ ਅਖੀਰਲਾ ਵਿਚ ਜੋੜਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੪੩੦ ਪੰਨੇ ਹਨ। ਅਸੀਂ ਡਾ. ਗੁਰਮੇਲ ਸਿੰਘ ਦੀ ਧਾਰਨਾ ਨੂੰ ਅਪਣਾਉਂਦੇ ਹੋਏ ਇਸ ਨੂੰ ਸਮਝਣ ਲਈ ਬਣਤਰ ਦੇ ਆਧਾਰ 'ਤੇ ਪੰਜ (੫) ਭਾਗਾਂ ਵਿਚ ਵੰਡਿਆ ਹੈ:

੧. ਤਤਕਰਾ
੨. ਨਿੱਤਨੇਮ ਦੀਆਂ ਬਾਣੀਆਂ
੩. ਰਾਗ ਬੱਧ ਬਾਣੀ
੪. ਰਾਗ ਮੁਕਤ ਬਾਣੀ
੫. ਰਾਗ ਮਾਲਾ

**੧. ਤਤਕਰਾ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ 'ਤਤਕਰਾ' ਦਰਜ ਹੈ। 'ਤਤਕਰਾ' ਆਮ ਤੌਰ 'ਤੇ ਇਕ ਸੂਚੀ ਹੁੰਦੀ ਹੈ, ਜੋ ਕਿਸੇ ਗ੍ਰੰਥ/ਕਿਤਾਬ/ਲਿਖਤ ਤੋਂ ਪਹਿਲਾਂ ਇਸ ਦੇ 'ਅਧਿਆਇ ਵੰਡ' ਤੇ ਪੰਨੇ ਨੰਬਰਾਂ ਅਨੁਸਾਰ ਤਿਆਰ ਕੀਤੀ ਜਾਂਦੀ ਹੈ। ਗੁਰਬਾਣੀ ਦੀ ਸੰਪਾਦਨਾ ਵਿਚ ਵਰਤੀਆਂ ਜੁਗਤਾਂ ਵਿਚ ਤਤਕਰੇ ਦੀ ਅਹਿਮ ਭੂਮਿਕਾ ਹੈ। ਪੰਨਿਆਂ ਦੀ ਗਿਣਤੀ ਅਨੁਸਾਰ ਇਹ ਮੂਲ ਪਾਠ ਦੇ ਪੰਨਿਆਂ (੧੪੩੦) ਦਾ ਹਿੱਸਾ ਨਹੀਂ। ਮੂਲ ਪਾਠ ਦੇ ਪੰਨਿਆਂ (੧੪੩੦) ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤਤਕਰਾ ੧੯ ਪੰਨਿਆਂ ਵਿਚ ਦਰਜ ਹੈ। ਤਤਕਰੇ ਦੇ ਦੋ ਭਾਗ ਹਨ।

੧.੧ ਤਤਕਰਾ ਰਾਗਾਂ ਕਾ

੧.੨ ਤਤਕਰਾ ਸਬਦਾਂ ਕਾ

*ਧਾਰਮਿਕ ਅਧਿਆਪਕ, ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ, ਤਲਵੰਡੀ ਸਾਬੋ-੧੫੧੩੦੨ ਮੋ. ੯੮੦੨੫-੦੨੦੨੦

**੧.੧ ਤਤਕਰਾ ਰਾਗਾਂ ਕਾ:** 'ਤਤਕਰਾ ਰਾਗਾਂ ਕਾ' ਵਿਚ ਬਾਣੀ/ਰਾਗ ਦੇ ਸਿਰਲੇਖ ਪੰਨਾ ਨੰ. ਸਮੇਤ ਦਿੱਤੇ ਗਏ ਹਨ। 'ਤਤਕਰਾ ਰਾਗਾਂ ਕਾ' ਵਿਚ ਨਿੱਤਨੇਮ ਦੀਆਂ ਬਾਣੀਆਂ(ਜਪੁ, ਸੋ ਦਰੁ, ਸੋ ਪੁਰਖੁ, ਸੋਹਿਲਾ) ਸਿਰੀਰਾਗੁ ਤੋਂ ਜੈਜਾਵੰਤੀ ਤਕ ੩੧ ਰਾਗਾਂ ਅਤੇ ਰਾਗ-ਮੁਕਤ ਬਾਣੀਆਂ (ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਭਗਤ ਕਬੀਰ ਜੀਉ ਕੇ, ਸਲੋਕ ਸੇਖ ਫਰੀਦ ਕੇ, ਸਵਯੇ ਸ੍ਰੀ ਮੁਖਬਾਕ ਮਹਲਾ ੫, ਸਵਈਏ ਮਹਲੇ ਪਹਿਲੇ ਕੇ ਤੋਂ ਪੰਜਵੇਂ ਕੇ ਤਕ ਅਰਥਾਤ ਭਟਾਂ ਦੇ ਸਵਈਏ, ਸਲੋਕ ਵਾਰਾਂ ਤੇ ਵਧੀਕ ਮੁੰਦਾਵਣੀ ਮਹਲਾ ੫, ਰਾਗਮਾਲਾ) ਦੇ ਸਿਰਲੇਖ ਦਰਜ ਹਨ।

**੧.੨ ਤਤਕਰਾ ਸਬਦਾਂ ਕਾ:** ਤਤਕਰਾ ਸਬਦਾਂ ਕਾ ਵਿਚ ਸਬਦ ਜਾਂ ਹੋਰ ਕਿਸੇ ਬਾਣੀ-ਰੂਪ ਦੀ ਪਹਿਲੀ ਤੁਕ ਅਤੇ ਉਸ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ (ਪੰਨਾ ਨੰ. ਅਨੁਸਾਰ) ਦੱਸਿਆ ਗਿਆ ਹੈ। ਜਿਸ ਤੋਂ ਇਹ ਪਤਾ ਲੱਗ ਜਾਂਦਾ ਹੈ ਕਿ ਬਾਣੀ/ਸਬਦ ਕਿੱਥੇ ਤੇ ਕਿੰਨੇ ਪੰਨੇ 'ਤੇ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਤਕਰਾ ਬਹੁਤ ਹੀ ਵਿਸਥਾਰਪੂਰਵਕ ਹੈ। ਇਸ ਦੇ ਨਿਮਨਲਿਖਤ ਅਨੁਸਾਰ ਅੰਸ਼ ਹਨ:

੧. ਰਾਗ
੨. ਬਾਣੀਕਾਰ
੩. ਬਾਣੀ-ਰੂਪ
੪. ਤੁਕ ਅਤੇ ਪੰਨਾ

## ੨. ਨਿੱਤਨੇਮ ਦੀਆਂ ਬਾਣੀਆਂ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧ ਤੋਂ ੧੩ ਪੰਨਿਆਂ ਤਕ ਦਰਜ ਬਾਣੀ ਨੂੰ 'ਨਿੱਤਨੇਮ ਦੀਆਂ ਬਾਣੀਆਂ' ਕਿਹਾ ਜਾਂਦਾ ਹੈ। ਇਨ੍ਹਾਂ ਪੰਨਿਆਂ ਵਿਚ ਹੇਠ ਲਿਖੇ ਸਿਰਲੇਖਾਂ ਅਧੀਨ ਬਾਣੀ ਦਰਜ ਹੈ:

੨.੧ ਜਪੁ
੨.੨ ਸੋ ਦਰੁ
੨.੩ ਸੋ ਪੁਰਖੁ
੨.੪ ਸੋਹਿਲਾ

**੨.੧ ਜਪੁ:** 'ਜਪੁ' ਸਿਰਲੇਖ ਹੇਠ ਬਾਣੀ ੧ ਤੋਂ ੮ ਪੰਨੇ ਤਕ ਦਰਜ ਹੈ। ਇਸਦੀ ਕ੍ਰਮਵਾਰਤਾ ਇਸ ਤਰ੍ਹਾਂ ਹੈ: ਮੰਗਲਾਚਰਨ, ਜਪੁ (ਬਾਣੀ ਦਾ ਸਿਰਲੇਖ), ਸਲੋਕ, ਪਉੜੀਆਂ (੩੮), ਸਲੋਕ।

**੨.੨ ਸੋ ਦਰੁ:** 'ਸੋ ਦਰੁ' ੮ ਪੰਨੇ ਤੋਂ ੧੦ ਤਕ ਦਰਜ ਹੈ। 'ਸੋ ਦਰੁ' ਸਿਰਲੇਖ ਹੇਠ ਪੰਜ ਸਬਦ ਹਨ।

**੨.੩ ਸੋ ਪੁਰਖੁ:** 'ਸੋ ਪੁਰਖੁ' ਪੰਨਾ ੧੦ ਤੋਂ ੧੨ ਤਕ ਹੈ। 'ਸੋ ਪੁਰਖੁ' ਸਿਰਲੇਖ ਹੇਠ ਚਾਰ ਸਬਦ ਹਨ।

**੨.੪ ਸੋਹਿਲਾ:** 'ਸੋਹਿਲਾ' ੧੨ ਤੋਂ ੧੩ ਪੰਨੇ ਤਕ ਦਰਜ ਹੈ। 'ਸੋਹਿਲਾ' ਸਿਰਲੇਖ ਹੇਠ ਪੰਜ ਸਬਦ ਹਨ।

## ੩. ਰਾਗ-ਬੱਧ ਬਾਣੀ

ਇਸ ਭਾਗ ਵਿਚਲੀ ਬਾਣੀ ਰਾਗਾਂ ਅਨੁਸਾਰ ਹੋਣ ਕਾਰਨ ਇਸ ਨੂੰ ਰਾਗ-ਬੱਧ ਬਾਣੀ ਕਹਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਹ ਭਾਗ ਸਭ ਤੋਂ ਵੱਡੇ ਅਕਾਰ ਦਾ ਹੈ। ਇਸ ਵਿਚਲੀ ਬਾਣੀ ੧੪ ਤੋਂ ੧੩੫੩ ਪੰਨੇ ਤਕ ਦਰਜ ਹੈ। ਇਨ੍ਹਾਂ ਪੰਨਿਆਂ ਵਿਚਲੀ ਬਾਣੀ ੩੧ ਰਾਗਾਂ ਵਿਚ ਵੰਡੀ ਗਈ ਹੈ। ਰਾਗਾਂ ਵਿਚਲੀ ਬਾਣੀ ਇਕ ਕ੍ਰਮ ਵਿਚ ਦਰਜ ਹੈ। ਇਸ ਸਿਰਲੇਖ ਹੇਠ ਅਸੀਂ ਬਾਣੀ ਦੇ ਪ੍ਰਬੰਧ (System) ਨੂੰ ਜਾਣਾਂਗੇ।

**੩.੦ ਰਾਗ:** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ੩੧ ਰਾਗਾਂ ਨੂੰ ਜੇਕਰ ਅਸੀਂ ਅਧਿਆਇ ਮੰਨੀਏ ਤਾਂ ਹਰ ਅਧਿਆਇ ਦੇ ਅੱਗੋਂ ਉਪ ਅਧਿਆਇਆਂ ਰਾਹੀਂ ਗੁਰਬਾਣੀ ਬਣਤਰ ਨੂੰ ਸਮਝਿਆ ਜਾ ਸਕਦਾ ਹੈ। ੩੧ ਰਾਗ ਨਿਮਨ ਅਨੁਸਾਰ ਹਨ:

(੧) ਸਿਰੀਰਾਗੁ (੧੪-੯੩)
(੨) ਰਾਗੁ ਮਾਝ (੯੪-੧੫੦)
(੩) ਰਾਗੁ ਗਉੜੀ (੧੫੧-੩੪੬)
(੪) ਰਾਗੁ ਆਸਾ (੩੪੭-੪੮੮)
(੫) ਰਾਗੁ ਗੂਜਰੀ (੪੮੯-੫੨੬)
(੬) ਰਾਗੁ ਦੇਵਗੰਧਾਰੀ (੫੨੭-੫੩੬)
(੭) ਰਾਗੁ ਬਿਹਾਗੜਾ (੫੩੭-੫੫੬)
(੮) ਰਾਗੁ ਵਡਹੰਸੁ (੫੫੭-੫੯੪)
(੯) ਰਾਗੁ ਸੋਰਠਿ (੫੯੫-੬੫੯)
(੧੦) ਰਾਗੁ ਧਨਾਸਰੀ (੬੬੦-੬੯੫)
(੧੧) ਰਾਗੁ ਜੈਤਸਰੀ (੬੯੬-੭੧੦)
(੧੨) ਰਾਗੁ ਟੋਡੀ (੭੧੧-੭੧੮)
(੧੩) ਰਾਗੁ ਬੈਰਾੜੀ (੭੧੯-੭੨੦)
(੧੪) ਰਾਗੁ ਤਿਲੰਗ (੭੨੧-੭੨੭)
(੧੫) ਰਾਗੁ ਸੂਹੀ (੭੨੮-੭੯੪)
(੧੬) ਰਾਗੁ ਬਿਲਾਵਲੁ (੭੯੫-੮੫੮)
(੧੭) ਰਾਗੁ ਗੋਂਡ (੮੫੯-੮੭੫)

(੧੮) ਰਾਗੁ ਰਾਮਕਲੀ (੮੭੬-੯੭੪)
(੧੯) ਰਾਗੁ ਨਟ ਨਾਰਾਇਨ (੯੭੫-੯੮੩)
(੨੦) ਰਾਗੁ ਮਾਲੀ ਗਉੜਾ (੯੮੪-੯੮੮)
(੨੧) ਰਾਗੁ ਮਾਰੂ (੯੮੯-੧੧੦੬)
(੨੨) ਰਾਗੁ ਤੁਖਾਰੀ (੧੧੦੭-੧੧੧੭)
(੨੩) ਰਾਗੁ ਕੇਦਾਰਾ (੧੧੧੮-੧੧੨੪)
(੨੪) ਰਾਗੁ ਭੈਰਉ (੧੧੨੫-੧੧੬੭)
(੨੫) ਰਾਗੁ ਬਸੰਤੁ (੧੧੬੮-੧੧੯੬)
(੨੬) ਰਾਗੁ ਸਾਰੰਗ (੧੧੯੭-੧੨੫੩)
(੨੭) ਰਾਗੁ ਮਲਾਰ (੧੨੫੪-੧੨੯੩)
(੨੮) ਰਾਗੁ ਕਾਨੜਾ (੧੨੯੪-੧੩੧੮)
(੨੯) ਰਾਗੁ ਕਲਿਆਨੁ (੧੩੧੯-੧੩੨੬)
(੩੦) ਰਾਗੁ ਪ੍ਰਭਾਤੀ (੧੩੨੭-੧੩੫੧)
(੩੧) ਰਾਗੁ ਜੈਜਾਵੰਤੀ (੧੩੫੨-੧੩੫੩)

**੩.੧ ਰਾਗਾਂ ਵਿਚਲੀ ਬਾਣੀ ਦੀ ਬਣਤਰ:** ਉੱਪਰ ਅਸੀਂ ਰਾਗਾਂ ਵਿਚਲੀ ਬਾਣੀ ਦੇ ਮੁੱਖ ਸਿਰਲੇਖਾਂ ਦਾ ਵੇਰਵਾ ਦਿੱਤਾ ਹੈ। ਹਰ ਰਾਗ ਵਿਚ ਲਗਪਗ ਬਾਣੀ ਦੀ ਬਣਤਰ ਇਕ ਸਮਾਨ ਹੈ। ਇਸ ਸਿਰਲੇਖ ਹੇਠ ਅਸੀਂ ਰਾਗਾਂ ਵਿਚਲੀ ਬਾਣੀ ਦਾ ਕ੍ਰਮ ਜਾਣਾਂਗੇ। ਰਾਗਾਂ ਵਿਚਲੀ ਬਾਣੀ ਦਾ ਕ੍ਰਮ:

੧. ਸਬਦ
੨. ਅਸਟਪਦੀ
੩. ਛੰਤ
੪. ਬਾਣੀ-ਰਚਨਾਵਾਂ (ਸੁਖਮਨੀ, ਸਿਧ ਗੋਸਟਿ, ਅਨੰਦੁ ਆਦਿ)
੫. ਵਾਰ
੬. ਭਗਤਾਂ ਦੀ ਬਾਣੀ

**੧. ਸਬਦਾਂ ਦੀ ਬਣਤਰ:** ਸਬਦਾਂ ਦੀ ਬਣਤਰ ਨੂੰ ਦੋ ਭਾਗਾਂ ਵਿਚ ਵੰਡਦੇ ਹਾਂ:

੧.੧ ਸਬਦ ਵਿਚਲੀ ਬਣਤਰ।
੧.੨ ਸਬਦਾਂ ਦੀ ਕ੍ਰਮਵਾਰਤਾ।

**੧.੧ ਸਬਦ ਵਿਚਲੀ ਬਣਤਰ:** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਪਦ, ਪਦਾ, ਦੁਪਦਾ, ਤਿਪਦਾ, ਚਉਪਦਾ, ਪੰਚਪਦਾ ਆਦਿ ਬਾਣੀ ਰੂਪ ਨੂੰ ਸਮੁੱਚੇ ਰੂਪ ਵਿਚ 'ਸਬਦ' ਕਿਹਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਸਬਦਾਂ ਵਿਚ ਪਦਾ

ਰੂਪ ਸਿਰਲੇਖ ਵਰਤਿਆ ਗਿਆ ਹੈ। ਕਈ ਥਾਵਾਂ ਪੁਰ ਅਜਿਹਾ ਵੀ ਵੇਖਣ ਨੂੰ ਮਿਲਦਾ ਹੈ ਕਿ ਸਿਰਲੇਖ ਚਉਪਦਾ ਹੈ, ਪਰ ਸਬਦ ਦੇ ਅੰਦਰ ਪਦੇ ਪੰਜ ਹੁੰਦੇ ਹਨ। ਇਉਂ ਬਾਣੀ ਸੰਰਚਨਾ ਵਿਚ ਪੰਜ ਪਦਿਆਂ ਵਾਲਾ ਸਬਦ ਵੀ 'ਚਉਪਦਾ' ਹੀ ਹੈ। ਲਗਪਗ ਹਰ ਸਬਦ ਵਿਚ 'ਰਹਾਉ' ਵਾਲਾ ਬੰਦ ਵੀ ਹੁੰਦਾ ਹੈ। ਪਰ ਰਹਾਉ ਵਾਲੇ ਬੰਦ ਦੀ ਗਿਣਤੀ ਪਦਿਆਂ ਵਿਚ ਨਹੀਂ ਕੀਤੀ ਜਾਂਦੀ। ਕਈ ਸਬਦਾਂ ਵਿਚ ਰਹਾਉ ਵਾਲਾ ਬੰਦ ਨਹੀਂ ਹੁੰਦਾ।

ਸਬਦ ਦੀ ਬਣਤਰ ਦਾ ਦੂਜਾ ਆਧਾਰ ਤੁਕ ਹੈ। ਗੁਰਬਾਣੀ ਵਿਚ ਪਦਿਆਂ ਤੋਂ ਛੋਟੀ ਇਕਾਈ ਤੁਕ ਹੈ। ਸਬਦ ਦੇ ਸਿਰਲੇਖ ਵਿਚ ਸਬਦ ਵਿਚਲੇ ਪਦਿਆਂ ਸੰਬੰਧੀ ਇਕਤੁਕਾ, ਦੁਤੁਕਾ, ਤਿਤੁਕਾ, ਚਉਤੁਕਾ ਸਿਰਲੇਖ ਹੇਠ ਬਣਤਰ ਨੂੰ ਦਰਸਾਇਆ ਗਿਆ ਹੈ। ਸਬਦਾਂ ਦੇ ਸਿਰਲੇਖਾਂ ਦੀਆਂ ਉਦਾਹਰਨਾਂ ਹੇਠ ਲਿਖੇ ਅਨੁਸਾਰ ਹਨ:

'ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪'[੪]

'ਜੈਤਸਰੀ ਮਹਲਾ ੫ ਘਰੁ ੪ ਦੁਪਦੇ'॥[੫]

**੧.੨ ਸਬਦਾਂ ਦੀ ਕ੍ਰਮਵਾਰਤਾ:** ਸਬਦਾਂ ਦੀ ਕ੍ਰਮਵਾਰਤਾ ਤੋਂ ਇੱਥੇ ਭਾਵ ਸਬਦਾਂ ਦੀ ਕ੍ਰਮਤਾ ਦੇ ਆਧਾਰ ਹੈ, ਇਹ ਆਧਾਰ ਸੰਪਾਦਕ ਵੱਲੋਂ ਬਾਣੀਕਾਰਾਂ ਅਨੁਸਾਰ ਦਿੱਤਾ ਗਿਆ ਹੈ। ਸਬਦਾਂ ਵਿਚਲੀ ਬਾਣੀ ਦੀ ਤਰਤੀਬ ਗੁਰੂ ਸਾਹਿਬ ਅਨੁਸਾਰ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ। ਜੇਕਰ ਸੰਬੰਧਿਤ ਰਾਗ ਵਿਚਲੇ ਸਬਦਾਂ ਵਿਚ ਕਿਸੇ ਗੁਰੂ ਸਾਹਿਬ ਦੇ ਸਬਦ ਨਹੀਂ ਤਾਂ ਅਗਲੇ ਗੁਰੂ ਸਾਹਿਬ ਦੇ ਸਬਦ ਹਨ। ਜਿਵੇਂ ਕਿਸੇ ਰਾਗ ਵਿਚ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਬਦ ਆਉਂਦੇ ਹਨ। ਫਿਰ ਸ੍ਰੀ ਗੁਰੂ ਰਾਮਦਾਸ ਜੀ ਦੇ ਕਿਉਂਕਿ ਇਸ ਰਾਗ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਸਬਦ ਨਹੀਂ ਹਨ।

**੨. ਅਸਟਪਦੀ ਵਿਚਲੀ ਬਣਤਰ:** 'ਅਸਟਪਦੀ' ਦਾ ਭਾਵ ਹੈ 'ਅੱਠ ਪਦਿਆਂ ਦੀ ਰਚਨਾ'। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੱਠ ਤੋਂ ਘੱਟ ਜਾਂ ਅੱਠ ਤੋਂ ਵੱਧ ਪਦਿਆਂ ਵਾਲੀਆਂ ਅਸਟਪਦੀਆਂ ਵੀ ਮਿਲਦੀਆਂ ਹਨ। ਅਸਟਪਦੀ ਕਾਵਿ-ਰੂਪ ਦਾ ਮੂਲ ਆਧਾਰ ਸਿਰਲੇਖ ਨੂੰ ਮੰਨਿਆ ਜਾਂਦਾ ਹੈ। ਅਸਟਪਟੀ ਵਿਚਲਾ ਕ੍ਰਮ ਵੀ ਸਬਦ ਵਾਂਗ ਗੁਰੂ ਸਾਹਿਬਾਨ ਦੇ ਕ੍ਰਮ ਅਨੁਸਾਰ ਹੈ। 'ਅਸਟਪਦੀ' ਕਾਵਿ-ਰੂਪ ਦੇ ਕੁਝ ਹਵਾਲੇ:

'ਸਿਰੀਰਾਗੁ ਮਹਲਾ ੧ ਘਰੁ ੧ ਅਸਟਪਦੀਆ'॥[੬]

'ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ'[੭]

**੩. ਛੰਤ:** ਛੰਤ ਕਾਵਿ-ਰੂਪ ਦੀ ਵਰਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਵਾਰ ਕੀਤੀ ਗਈ ਹੈ। ਹੋਰ ਬਾਣੀ-ਰੂਪਾਂ ਵਾਂਗ ਛੰਤ ਵੀ ਇਕ ਬਾਣੀ ਰੂਪ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਲੋਕ ਕਾਵਿ ਰੂਪ ਨੂੰ ਬਾਣੀ ਰੂਪ ਵਿਚ ਰੂਪਾਂਤਰਤ ਕੀਤਾ ਗਿਆ ਹੈ।

ਛੰਤ ਵਿਚ ਪਦਾਂ ਦੀ ਗਿਣਤੀ ਨਿਸ਼ਚਿਤ ਨਹੀਂ ਹੈ। ਛੰਤ ਕਾਵਿ-ਰੂਪ ਦੀ ਕ੍ਰਮਵਾਰਤਾ ਵੀ ਗੁਰੂ ਸਾਹਿਬਾਨ ਦੇ ਕ੍ਰਮ ਅਨੁਸਾਰ ਹੈ। ਛੰਤ ਕਾਵਿ-ਰੂਪ ਦਾ ਵੇਰਵਾ:

'ਸਿਰੀਰਾਗੁ ਮਹਲਾ ੪ ਘਰੁ ੨ ਛੰਤ ਸਤਿਗੁਰ ਪ੍ਰਸਾਦਿ'॥[੮]

'ਰਾਗੁ ਗਉੜੀ ਪੂਰਬੀ ਛੰਤ ਮਹਲਾ ੧'॥[੯]

**੪. ਬਾਣੀ ਰਚਨਾਵਾਂ:** ਬਾਣੀ ਰਚਨਾਵਾਂ ਪਦਿਆਂ, ਛੰਤਾਂ, ਪਉੜੀਆਂ ਦੇ ਰੂਪ ਵਿਚ ਰਚੀਆਂ ਗਈਆਂ ਹਨ। ਲੰਮੇਰੀਆਂ ਬਾਣੀਆਂ ਵਿਚ ਪਦਿਆਂ ਦੀ ਗਿਣਤੀ ਵੱਖ-ਵੱਖ ਹੈ। ਜਿਵੇਂ: ਬਾਵਨ ਅਖਰੀ, ਸੁਖਮਨੀ, ਪਟੀ, ਘੋੜੀਆ, ਸਿਧ ਗੋਸਟਿ, ਦਖਣੀ ਓਅੰਕਾਰ ਆਦਿ ਹਨ। ਕੁਝ ਉਦਾਹਰਨਾਂ:

'ਗਉੜੀ ਬਾਵਨ ਅਖਰੀ ਮਹਲਾ ੫'॥[੧੦]

'ਗਉੜੀ ਸੁਖਮਨੀ ਮ:੫'॥[੧੧]

**੫. ਵਾਰ:** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ ਰਾਗਾਂ ਵਿਚ ੨੨ ਵਾਰਾਂ ਮਿਲਦੀਆਂ ਹਨ। ਹਰ ਰਾਗ ਵਿਚ ਵਾਰ ਭਗਤਾਂ ਦੀ ਬਾਣੀ ਤੋਂ ਪਹਿਲਾਂ ਅਤੇ ਛੰਤਾਂ ਜਾਂ ਬਾਣੀ ਰਚਨਾਵਾਂ ਤੋਂ ਬਾਅਦ ਵਿਚ ਦਰਜ ਹੈ। ਵਾਰ ਦਾ ਮੂਲ ਰੂਪ ਪਉੜੀਆਂ ਹੁੰਦੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਾਰਾਂ ਨਾਲ ਸਲੋਕ ਵੀ ਦਰਜ ਕੀਤੇ ਹਨ। ਬਸੰਤ ਕੀ ਵਾਰ ਅਤੇ ਰਾਇ ਬਲਵੰਡਿ ਅਤੇ ਸਤੈ ਦੀ ਰਾਮਕਲੀ ਕੀ ਵਾਰ ਵਿਚ ਕੇਵਲ ਪਉੜੀਆਂ ਹੀ ਦਰਜ ਹਨ। ਇਨ੍ਹਾਂ ਵਿਚ ਸਲੋਕ ਨਹੀਂ ਹਨ। ਵਾਰਾਂ ਵਿਚ ਪਉੜੀਆਂ ਨਾਲ ਸਲੋਕਾਂ ਦੀ ਗਿਣਤੀ ਲਗਪਗ ਇਕ ਤੋਂ ਚਾਰ ਤਕ ਹੁੰਦੀ ਹੈ। ਵਾਰ ਵਿਚ ਪਉੜੀਆਂ ਦੀ ਗਿਣਤੀ ਨਿਸ਼ਚਿਤ ਨਹੀਂ ਹੈ। ਉਦਾਹਰਨ ਵਜੋਂ ਵਾਰ ਦੇ ਸਿਰਲੇਖ:

'ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ'॥[੧੨]

'ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ'[੧੩]

**੬. ਭਗਤਾਂ ਦੀ ਬਾਣੀ ਦੀ ਬਣਤਰ:** ਭਗਤ-ਬਾਣੀ ਦਾ ਜ਼ਿਆਦਾਤਰ ਬਾਣੀ ਕਾਵਿ-ਰੂਪ ਸਬਦ(ਪਦਾ, ਦੁਪਦਾ, ਤਿਪਦਾ, ਚਉਪਦਾ, ਪੰਚਪਦਾ) ਹੈ। ਇਸ ਤੋਂ ਇਲਾਵਾ ਸੇਖ ਫਰੀਦ ਜੀ ਦੇ ਸਲੋਕ, ਭਗਤ ਕਬੀਰ ਜੀ ਦੇ ਸਲੋਕ ਅਤੇ ਬਾਣੀ-ਰਚਨਾਵਾਂ ਵੀ ਦਰਜ ਹਨ। ਹਰ ਰਾਗ ਵਿਚ ਭਗਤ ਬਾਣੀ ਦਾ ਸਥਾਨ ਵਾਰ ਤੋਂ ਬਾਅਦ ਹੈ ਜਾਂ ਰਾਗ ਦੇ ਅਖੀਰ 'ਤੇ ਹੈ। ਭਗਤ ਬਾਣੀ ਵਿਚ ਭਗਤਾਂ ਦੀ ਬਾਣੀ ਦੀ ਕ੍ਰਮਵਾਰਤਾ ਅਕਸਰ ਸਬਦਾਂ ਦੇ ਅਨੁਸਾਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਭਗਤ ਬਾਣੀ ਦੇ ਕੁਝ ਹਵਾਲੇ :

'ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧'[੧੪]

'ਗਉੜੀ ਕਬੀਰ ਜੀ ਦੁਪਦੇ'॥[੧੫]

**੭. ਰਾਗ-ਮੁਕਤ ਬਾਣੀਆਂ (੧੩੫੩-੧੪੨੯):** ਰਾਗ-ਮੁਕਤ ਬਾਣੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖਰੀਲਾ ਹਿੱਸਾ ਹਨ। ਰਾਗਾਂ ਤੋਂ ਸੁਤੰਤਰ ਹੋਣ ਕਾਰਨ

ਇਨ੍ਹਾਂ ਨੂੰ ਰਾਗ-ਮੁਕਤ ਬਾਣੀਆਂ ਕਿਹਾ ਜਾਂਦਾ ਹੈ। ਇਨ੍ਹਾਂ ਬਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ :

੧. ਸਲੋਕ ਸਹਸਕ੍ਰਿਤੀ ਮਹਲਾ ੧ (੧੩੫੩)
੨. ਸਲੋਕ ਸਹਸਕ੍ਰਿਤੀ ਮਹਲਾ ੫ (੧੩੫੩)
੩. ਮਹਲਾ ੫ ਗਾਥਾ (੧੩੬੦)
੪. ਫੁਨਹੇ ਮਹਲਾ ੫ (੧੩੬੧)
੫. ਚਉਬੋਲੇ ਮਹਲਾ ੫ (੧੩੬੩)
੬. ਸਲੋਕ ਭਗਤ ਕਬੀਰ ਜੀਉ ਕੇ (੧੩੬੪)
੭. ਸਲੋਕ ਸੇਖ ਫਰੀਦ ਕੇ (੧੩੭੭)
੮. ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫ (੧੩੮੫)
੯. ਸਵਈਏ ਮਹਲੇ ਪਹਿਲੇ ਕੇ ੧ (੧੩੮੯)
੧੦. ਸਵਈਏ ਮਹਲੇ ਦੂਜੇ ਕੇ ੨ (੧੩੯੧)
੧੧. ਸਵਈਏ ਮਹਲੇ ਤੀਜੇ ਕੇ ੩ (੧੩੯੨)
੧੨. ਸਵਈਏ ਮਹਲੇ ਚਉਥੇ ਕੇ ੪ (੧੩੯੬)
੧੩. ਸਵਈਏ ਮਹਲੇ ਪੰਜਵੇਂ ਕੇ ੫ (੧੪੦੬)
੧੪. ਸਲੋਕ ਵਾਰਾਂ ਤੇ ਵਧੀਕ (੧੪੧੦)
੧੫. ਸਲੋਕ ਮਹਲਾ ੯ (੧੪੨੬)
੧੬. ਮੁੰਦਾਵਣੀ ਮਹਲਾ ੫ (੧੪੨੯)
੧੭. ਸਲੋਕ ਮਹਲਾ ੫ (੧੪੨੯)

**੫. ਰਾਗਮਾਲਾ (੧੪੨੯-੧੪੩੦):** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗਮਾਲਾ ੧੪੨੯-੩੦ ਪੰਨੇ ਤਕ ਦਰਜ ਹੈ। ਇਸ ਵਿਚ ਛੇ ਰਾਗ ਤੇ ਉਨ੍ਹਾਂ ਦੇ ਇਲਿੰਗ ਰੂਪਾਂ (ਰਾਗਣੀਆਂ) ਤੇ ਬੰਸ ਰੂਪਾਂ ਦਾ ਜ਼ਿਕਰ ਹੈ। ਇਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਲੜੀ ਨੰ. | ਰਾਗੁ ਇ. | ਲਿੰਗ ਰੂਪ | ਬੰਸ ਰੂਪ |
|---|---|---|---|
| ੧. | ਭੈਰਉ | ਭੈਰਵੀ, ਬਿਲਾਵਲੀ, ਪੁੰਨਿਆ, ਬੰਗਲੀ, ਅਸਲੇਖੀ | ਪੰਚਮ, ਹਰਖ, ਦਿਸਾਖ, ਬੰਗਾਲਮ, ਮਧ, ਮਾਧਵ, ਲਲਤ, ਬਿਲਾਵਲ |
| ੨. | ਮਾਲ ਕਉਸਕ | ਗੋਂਡਕਰੀ, ਦੇਵ ਗੰਧਾਰੀ, ਗੰਧਾਰੀ, ਸੀਹੁਤੀ, ਧਨਾਸਰੀ | ਮਾਰੂ, ਮਸਤਅੰਗ, ਮੇਵਾਰਾ, ਪ੍ਰਬਲਚੰਡ, ਕਉਸਕ, ਉਭਾਰਾ, ਖਉਖਟ, ਭਉਰਾਨਦ |
| ੩. | ਹਿੰਡੋਲ | ਤੇਲੰਗੀ, ਦੇਵਕਰੀ, ਬਸੰਤੀ, ਸੰਦੂਰ, ਸਰਸ ਅਹੀਰੀ | ਸੁਰਮਾਨੰਦ, ਭਾਸਕਰ, ਚੰਦ੍ਰ, ਬਿੰਬ, ਮੰਗਲਨ, ਸਰਸ ਬਾਨ, ਬਿਨੋਦਾ, ਬਸੰਤ, ਕਮੋਦਾ |
| ੪. | ਦੀਪਕ | ਕਛੇਲੀ, ਪਟਮੰਜਰੀ, ਟੋਡੀ, ਕਾਮੋਦੀ, ਗੂਜਰੀ | ਕਾਲੰਕਾ, ਕੁੰਤਲ, ਰਾਮਾ, ਕਮਲਕੁਸਮ, ਚੰਪਕ, ਗਉਰਾ, ਕਾਨਰਾ, ਕਲ੍ਯਾਨਾ |

| | | | |
|---|---|---|---|
| ੫. | ਸਿਰੀਰਾਗ | ਬੈਰਾਰੀ, ਕਰਨਾਟੀ, ਗਵਰੀ, ਆਸਾਵਰੀ, ਸਿੰਧਵੀ | ਸਾਲੂ, ਸਾਰਗ, ਸਾਰਗਾ, ਗੋਡ, ਗੰਭੀਰ, ਗੁੰਡ, ਕੁੰਭ, ਹਮੀਰ |
| ੬. | ਮੇਘ ਰਾਗ | ਸੋਰਠਿ, ਗੋਂਡ, ਮਲਾਰੀ, ਆਸਾ, ਸੂਹਉ | ਬੈਰਾਧਰ, ਗਜਧਰ, ਕੇਦਾਰਾ, ਜਬਲੀਧਰ, ਨਟ, ਜਲਧਾਰਾ, ਸੰਕਰ, ਸਿਆਮਾ |

**ਸਾਰੰਸ਼:** ਹਥਲੇ ਲੇਖ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਣਤਰ ਨੂੰ ਸਪੱਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਹ ਵਿਲੱਖਣਤਾ ਹੈ ਕਿ ਇਹ ੧੭ਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਸੰਪਾਦਿਤ ਹੋਇਆ ਗ੍ਰੰਥ ਹੈ ਪਰ ਇਸ ਗ੍ਰੰਥ ਦੀਆਂ ਸੰਪਾਦਿਤ ਤਕਨੀਕਾਂ ਨਵੀਨ ਪੱਧਰ ਦੀਆਂ ਹਨ। ਇੱਥੇ ਸਮੁੱਚੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਣਤਰ ਨੂੰ ਪੇਸ਼ ਕੀਤਾ ਗਿਆ ਹੈ। ਇਸ ਦੇ ਨਾਲ ਹੀ ਗੁਰੂ ਗ੍ਰੰਥ ਸਾਹਿਬ ਦੀ ਵੱਖਰੀ-ਵੱਖਰੀ ਇਕਾਈ ਦੀ ਬਣਤਰ ਨੂੰ ਵਿਸਥਾਰਪੂਰਵਕ ਬਿਆਨਿਆ ਜਾ ਸਕਦਾ ਹੈ।

**ਹਵਾਲੇ :**


੧. ਡਾ. ਮਹਿੰਦਰ ਕੌਰ (ਗਿੱਲ), *ਗੁਰੂ ਅਰਜਨ ਦੇਵ: ਜੀਵਨ ਅਤੇ ਬਾਣੀ*, ਪੰਨਾ ੪੭.
੨. ਡਾ. ਗੁਰਮੇਲ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ: ਬਣਤਰ ਅਤੇ ਸਰੂਪ.*
੩. ਸਿੱਖ ਰਹਿਤ ਮਰਯਾਦਾ ਅਨੁਸਾਰ ਅੰਮ੍ਰਿਤ(ਜਪੁ,ਜਾਪ,ਸ੍ਵਯੇ), ਸ਼ਾਮ(ਸੋ ਦਰੁ ਰਹਰਾਸਿ) ਅਤੇ ਰਾਤ(ਸੋਹਿਲਾ) ਵੇਲੇ ਪੜ੍ਹਨ ਵਾਲੀਆਂ ਨਿਰਧਾਰਿਤ ਕੀਤੀਆਂ ਬਾਣੀਆਂ ਨੂੰ "ਨਿੱਤਨੇਮ ਦੀਆਂ ਬਾਣੀਆਂ" ਕਿਹਾ ਜਾਂਦਾ ਹੈ। ਉਕਤ ਪੰਨਿਆਂ ਉਤੇ ਦਰਜ ਬਾਣੀਆਂ ਇਨ੍ਹਾਂ ਬਾਣੀਆਂ ਦਾ ਹਿੱਸਾ ਹਨ। ਇਸ ਲਈ ਇਸ ਨੂੰ "ਨਿੱਤਨੇਮ ਦੀਆਂ ਬਾਣੀਆਂ" ਦਾ ਨਾਮ ਦਿੱਤਾ ਹੈ। ਸਿੱਖ ਰਹਿਤ ਮਰਯਾਦਾ, ਪੰਨਾ ੭.
੪. *ਸ੍ਰੀ ਗੁਰੂ ਗ੍ਰੰਥ ਸਾਹਿਬ*, ੫੨੬.
੫. *ਸ੍ਰੀ ਗੁਰੂ ਗ੍ਰੰਥ ਸਾਹਿਬ*, ੭੦੧.
੬. *ਸ੍ਰੀ ਗੁਰੂ ਗ੍ਰੰਥ ਸਾਹਿਬ*, ੫੩.
੭. *ਸ੍ਰੀ ਗੁਰੂ ਗ੍ਰੰਥ ਸਾਹਿਬ*, ੨੨੯.
੮. *ਸ੍ਰੀ ਗੁਰੂ ਗ੍ਰੰਥ ਸਾਹਿਬ*, ੭੮.
੯. *ਸ੍ਰੀ ਗੁਰੂ ਗ੍ਰੰਥ ਸਾਹਿਬ*, ੨੪੨.
੧੦. *ਸ੍ਰੀ ਗੁਰੂ ਗ੍ਰੰਥ ਸਾਹਿਬ*, ੨੫੦.
੧੧. *ਸ੍ਰੀ ਗੁਰੂ ਗ੍ਰੰਥ ਸਾਹਿਬ*, ੨੬੨.
੧੨. *ਸ੍ਰੀ ਗੁਰੂ ਗ੍ਰੰਥ ਸਾਹਿਬ*, ੮੩.
੧੩. *ਸ੍ਰੀ ਗੁਰੂ ਗ੍ਰੰਥ ਸਾਹਿਬ*, ੧੩੧੨.
੧੪. *ਸ੍ਰੀ ਗੁਰੂ ਗ੍ਰੰਥ ਸਾਹਿਬ*, ੫੨੫.
੧੫. *ਸ੍ਰੀ ਗੁਰੂ ਗ੍ਰੰਥ ਸਾਹਿਬ*, ੩੨੯.

# ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਖਾਂ ਦੇ ਸਾਗਰ ਹਨ

*-ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ**

ਦੁਨੀਆ ਵਿਚ ਹਰ ਮਨੁੱਖ ਆਪਣੇ ਜੀਵਨ ਵਿਚ ਧਨ-ਦੌਲਤ ਦੀ ਖਾਤਰ ਬਹੁਤ ਹੀ ਕਾਰੋਬਾਰ, ਨੌਕਰੀ, ਵਪਾਰ ਜਾਂ ਕਈ ਤਰ੍ਹਾਂ ਦੇ ਵਣਜ ਕਰਦਾ ਹੈ ਅਤੇ ਏਸ ਧਨ ਪਦਾਰਥ ਦੀ ਖਾਤਰ ਦੇਸ਼ਾਂ-ਵਿਦੇਸ਼ਾਂ ਵਿਚ ਕਮਾਈ ਕਰਨ ਲਈ ਬਹੁਤ ਹੀ ਦੌੜ-ਭੱਜ ਕਰਦਾ ਰਹਿੰਦਾ ਹੈ, ਹਰ ਮਨੁੱਖ ਲਈ ਐਸੀ ਕਿਰਤ ਕਮਾਈ ਕਰਨੀ ਵੀ ਬਹੁਤ ਜ਼ਰੂਰੀ ਹੈ। ਪਰ ਪਿਆਰਿਓ, ਐਸਾ ਵੀ ਨਾ ਹੋਵੇ ਕਿ ਮਨੁੱਖ ਇਸ ਦੁਨਿਆਵੀ ਕੰਮਾਕਾਰਾਂ ਵਿਚ ਏਨਾ ਧਸ ਜਾਵੇ ਕਿ ਜਿਸ ਵਾਹਿਗੁਰੂ ਜੀ ਨੇ ਏਸ ਦੁਨੀਆ ਵਿਚ ਨਾਮ ਜਪਣ ਅਤੇ ਚੰਗੇ ਕਰਮ ਕਰਮ ਲਈ ਭੇਜਿਆ ਹੋਵੇ, ਉਸ ਵਾਹਿਗੁਰੂ ਜੀ ਨੂੰ ਇਹ ਬਿਲਕੁਲ ਹੀ ਭੁੱਲ ਜਾਵੇ। ਪਿਆਰਿਓ, ਜਿਨ੍ਹਾਂ ਚਿਰ ਮਨੁੱਖ ਦੇ ਹਰ ਕਾਰਜ ਵਿਚ ਰੱਬ ਸਹਾਇਤਾ ਨਾ ਕਰੇ, ਇਸਦੇ ਕਿਸੇ ਵੀ ਕਾਰੋਬਾਰ, ਨੌਕਰੀ ਜਾਂ ਵਪਾਰ ਆਦਿ ਵਿਚ ਕੋਈ ਬਰਕਤ ਨਹੀਂ ਪੈਂਦੀ। ਇਸੇ ਪ੍ਰਥਾਇ ਹੀ ਧੰਨ ਧੰਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਸੁਖਮਨੀ ਸਾਹਿਬ ਜੀ ਦੀ ੧੯ਵੀਂ ਅਸਟਪਦੀ ਦੀ ਦੂਜੀ ਪਉੜੀ ਵਿਚ ਮਨੁੱਖ ਨੂੰ ਧਨ, ਸੋਭਾ ਅਤੇ ਸੁਖ ਪ੍ਰਾਪਤ ਕਰਨ ਲਈ ਆਪਣਾ ਬਹੁਤ ਹੀ ਪਿਆਰਾ ਉਪਦੇਸ਼ ਅੰਕਿਤ ਕੀਤਾ ਹੈ, ਜਿਹੜਾ ਵੀ ਕੋਈ ਗੁਰੂ ਕਾ ਪਿਆਰਾ ਸਿੱਖ ਪਵਿੱਤਰ ਗੁਰਬਾਣੀ ਦੇ ਇਸ ਪਿਆਰੇ ਉਪਦੇਸ਼ ਦੀ ਆਪਣੇ ਹਿਰਦੇ ਅੰਦਰ ਕਮਾਈ ਕਰਨੀ ਸ਼ੁਰੂ ਕਰ ਦੇਵੇਗਾ; ਐਸੇ ਸਿੱਖ ਦੇ ਜੀਵਨ ਵਿਚ ਧਨ, ਸੋਭਾ ਅਤੇ ਸਾਰੇ ਸੁਖ ਉਸ ਦੇ ਅੱਗੇ ਪਿੱਛੇ ਭੱਜੇ ਫਿਰਨਗੇ। ਸੋ ਹਰ ਸਿੱਖ ਲਈ ਕਮਾਈ ਕਰਨ ਵਾਲਾ ਸਤਿਗੁਰੂ ਜੀ ਦਾ ਮਹਾਨ ਉਪਦੇਸ਼:

*ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ ॥ ਸੋ ਧਨੁ ਹਰਿ ਸੇਵਾ ਤੇ ਪਾਵਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੮)*

ਮਹਾਨ ਸਤਿਗੁਰੂ ਜੀ ਸਿੱਖ ਨੂੰ ਬਹੁਤ ਹੀ ਪਿਆਰ ਨਾਲ ਉਪਦੇਸ਼ ਕਰ ਰਹੇ ਹਨ ਕਿ ਪਿਆਰੇ ਸਿੱਖਾ, ਜਿਸ ਧਨ ਦੀ ਖਾਤਰ ਤੂੰ ਦੁਨੀਆ ਦੇ ਚੌਹਾਂ ਦਿਸ਼ਾਵਾਂ ਵਿਚ ਜਾਂ ਦੇਸ਼ਾਂ-ਵਿਦੇਸ਼ਾਂ ਵਿਚ ਕਮਾਈ ਕਰਨ ਲਈ ਤੁਰਿਆ ਫਿਰਦਾ ਹੈਂ, ਪਿਆਰਿਆ, ਤੂੰ ਮਹਾਨ ਸਤਿਗੁਰੂ ਜੀ ਦਾ ਪਿਆਰਾ ਹੁਕਮ ਮੰਨ ਲੈ ਅਤੇ ਹਰ ਰੋਜ਼ ਅੰਮ੍ਰਿਤ ਵੇਲੇ ਉੱਠ ਕੇ, ਵਾਹਿਗੁਰੂ ਜੀ ਦਾ ਸਿਮਰਨ ਅਤੇ ਪਾਵਨ ਗੁਰਬਾਣੀ ਦਾ ਨਿੱਤਨੇਮ ਬਹੁਤ ਹੀ ਪਿਆਰ ਨਾਲ ਕਰਿਆ ਕਰ, ਐਸਾ ਕਰਨ ਨਾਲ ਤੇਰੇ ਹਰ ਕਾਰਜ ਵਿਚ ਮਹਾਨ

**# ੨ ਸਰਦਾਰ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ- ੧੪੩੦੦੧। ਮੋ. ੯੮੧੫੧ ੪੩੫੨੬*

ਸਤਿਗੁਰੂ ਜੀ ਆਪ ਸਹਾਈ ਹੁੰਦੇ ਰਹਿਣਗੇ ਅਤੇ ਤੇਰੇ ਘਰ ਵਿਚ ਹਰ ਤਰ੍ਹਾਂ ਦੇ ਧਨ ਪਦਾਰਥਾਂ ਦੇ ਭੰਡਾਰ ਭੇਜ ਕੇ, ਤੈਨੂੰ ਨਿਹਾਲ ਕਰ ਦੇਣਗੇ। ਸੋ ਪਿਆਰਿਆ, ਤੂੰ ਆਪਣੇ ਹਿਰਦੇ ਅੰਦਰ ਵਾਹਿਗੁਰੂ ਜੀ ਨੂੰ ਬਹੁਤ ਹੀ ਪਿਆਰ ਨਾਲ ਸਦਾ-ਯਾਦ ਕਰਦਾ ਹੀ ਰਿਹਾ ਕਰ, ਵੇਖੀਂ ਤੇਰੇ ਮਨੁੱਖਾ ਜੀਵਨ ਵਿਚ ਦੁਨੀਆ ਦੀਆਂ ਤਮਾਮ ਬਰਕਤਾਂ ਤੇਰੇ ਪਿੱਛੇ ਪਿੱਛੇ ਲੱਗੀਆਂ ਫਿਰਨਗੀਆਂ।

*ਜਿਸੁ ਸੁਖ ਕਉ ਨਿਤ ਬਾਛਹਿ ਮੀਤ॥ ਸੋ ਸੁਖੁ ਸਾਧੂ ਸੰਗਿ ਪਰੀਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੮)*

ਪਿਆਰਿਆ, ਜਿਹੜੇ ਸੁਖਾਂ ਨੂੰ ਪ੍ਰਾਪਤ ਕਰਨ ਲਈ ਤੂੰ ਆਪਣੇ ਜੀਵਨ ਵਿਚ ਬਹੁਤ ਦੌੜ-ਭੱਜ ਕਰਦਾ ਹੈਂ, ਤੂੰ ਰੱਬ ਦੇ ਪਿਆਰੇ ਸਿੱਖਾਂ, ਸਾਧੂਆਂ ਨਾਲ ਪਿਆਰ ਕਰ ਕੇ ਤਾਂ ਵੇਖ, ਤੇਰੇ ਲੋਕ ਪ੍ਰਲੋਕ ਦੇ ਜੀਵਨ ਵਿਚ ਦੁਨਿਆਵੀ ਅਤੇ ਆਤਮਿਕ ਸੁਖ ਸਦਾ ਵਰਤਦੇ ਹੀ ਰਹਿਣਗੇ, ਜਿਸ ਨਾਲ ਤੇਰਾ ਜੀਵਨ ਏਸ ਸੁਹਾਵਣੀ ਦੁਨੀਆ ਵਿਚ ਬਹੁਤ ਹੀ ਅਨੰਦਮਈ ਹੋ ਜਾਵੇਗਾ।

*ਜਿਸੁ ਸੋਭਾ ਕਉ ਕਰਹਿ ਭਲੀ ਕਰਨੀ॥ ਸਾ ਸੋਭਾ ਭਜੁ ਹਰਿ ਕੀ ਸਰਨੀ॥ (ਉਹੀ)*

ਪਿਆਰਿਆ, ਜਿਹੜੀ ਦੁਨਿਆਵੀ ਸੋਭਾ ਦੀ ਖਾਤਰ ਨੂੰ ਰਾਤ ਦਿਨ ਚੰਗੇ ਅਤੇ ਭਲੇ ਕੰਮ ਕਰਦਾ ਫਿਰਦਾ ਹੈਂ, ਕਿ ਮੈਨੂੰ ਸੰਸਾਰ ਵਿਚ ਹਰ ਤਰ੍ਹਾਂ ਦੀ ਸੋਭਾ ਮਿਲੇ, ਐਸੀ ਬਿਰਤੀ ਛੱਡ ਕੇ, ਤੂੰ ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਸ਼ਰਨ ਵਿਚ ਆ ਕੇ, ਵਾਹਿਗੁਰੂ ਜੀ ਦਾ ਸਿਮਰਨ ਕਰਨ ਲੱਗ ਜਾ, ਮਹਾਨ ਸਤਿਗੁਰੂ ਜੀ ਆਪਣੇ ਪਵਿੱਤਰ ਚਰਨਾਂ ਵਿੱਚੋਂ ਤੈਨੂੰ ਹਰ ਤਰ੍ਹਾਂ ਦੀ ਸੋਭਾ ਆਪ ਦੇ ਕੇ, ਦੁਨੀਆ ਵਿਚ ਹਰ ਤਰ੍ਹਾਂ ਦਾ ਜਸ ਵਧਾ ਦੇਣਗੇ।

*ਅਨਿਕ ਉਪਾਵੀ ਰੋਗੁ ਨ ਜਾਇ॥ ਰੋਗੁ ਮਿਟੈ ਹਰਿ ਅਵਖਧੁ ਲਾਇ॥ (ਉਹੀ)*

ਪਿਆਰਿਆ, ਤੇਰੇ ਤਨ ਦੇ ਅਤੇ ਮਨ ਦੇ ਰੋਗ, ਤੇਰੇ ਆਪਣੇ ਯਤਨ ਕੀਤਿਆਂ ਠੀਕ ਨਹੀਂ ਹੋਣੇ, ਤੂੰ ਵਾਹਿਗੁਰੂ ਜੀ ਦੇ ਪਿਆਰੇ ਨਾਮ ਸਿਮਰਨ ਦੀ ਦਵਾਈ ਪੀ ਕੇ ਤਾਂ ਵੇਖ, ਤੇਰੇ ਮਨ ਦੀ ਹਉਮੈਂ ਆਦਿ ਦੇ ਰੋਗ ਅਤੇ ਤਨ ਦੇ ਹਰ ਤਰ੍ਹਾਂ ਦੇ ਰੋਗ, ਮਹਾਨ ਸਤਿਗੁਰੂ ਜੀ ਆਪਣੀ ਰਹਿਮਤ ਸਦਕਾ ਆਪ ਨਾਸ਼ ਕਰ ਦੇਣਗੇ।

*ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ॥ ਜਪਿ ਨਾਨਕ ਦਰਗਹਿ ਪਰਵਾਨੁ॥ (ਉਹੀ)*

ਮਹਾਨ ਸਤਿਗੁਰੂ ਜੀ ਸ਼ਬਦ ਦੇ ਅਖੀਰ ਵਿਚ ਉਪਦੇਸ਼ ਕਰ ਰਹੇ ਹਨ ਕਿ ਪਿਆਰਿਆ, ਸਭ ਖ਼ਜ਼ਾਨਿਆਂ ਦਾ ਮੂਲ, ਵਾਹਿਗੁਰੂ ਜੀ ਦਾ ਨਾਮ ਸਿਮਰਨ ਹੀ ਹੈ, ਤੂੰ ਆਪਣੇ ਹਿਰਦੇ ਅੰਦਰ ਬਹੁਤ ਹੀ ਪਿਆਰ ਨਾਲ ਸਦਾ ਵਾਹਿਗੁਰੂ, ਵਾਹਿਗੁਰੂ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਜਪਦਾ ਹੀ ਰਹਿਆ ਕਰ। ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਤੂੰ ਰੱਬ ਦੀ ਸੱਚੀ ਦਰਗਾਹ ਵਿਚ ਸਦਾ ਸਦਾ ਲਈ ਪ੍ਰਵਾਨ ਹੋ ਜਾਵੇਂਗਾ।

ਸੋ ਗੁਰੂ ਕੇ ਪਿਆਰਿਓ, ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੀ ਪਾਵਨ ਗੁਰਬਾਣੀ ਦੇ ਪਵਿੱਤਰ ਬੋਲਾਂ ਵਿਚ ਵਾਰ ਵਾਰ ਉਪਦੇਸ਼ ਕਰ ਰਹੇ ਹਨ ਕਿ ਪਿਆਰਿਆ, ਸਾਰੇ ਸੁਖਾਂ ਦੀ ਪ੍ਰਾਪਤੀ ਨਾਮ ਸਿਮਰਨ ਵਿੱਚੋਂ ਹੀ ਹੋਣੀ ਹੈ। ਯਾਦ ਰੱਖਿਓ, ਮਨੁੱਖ ਇਸ ਮਾਇਆ ਧਨ ਨਾਲ ਦੁਨੀਆ ਦੇ ਤਮਾਮ ਸੁਖ ਤਾਂ ਖ਼੍ਰੀਦ ਸਕਦਾ ਹੈ, ਪਰ ਮਨੁੱਖ ਇਸ ਮਾਇਆ ਨਾਲ ਆਪਣੇ ਹਿਰਦੇ ਅੰਦਰ ਦੀ ਸ਼ਾਂਤੀ ਅਤੇ ਅਨੰਦ ਕਦੇ ਵੀ ਨਹੀਂ ਖ਼੍ਰੀਦ ਸਕਦਾ। ਸੋ ਪਿਆਰਿਓ, ਜਿਸ ਤਰ੍ਹਾਂ ਕੋਈ ਮਨੁੱਖ ਸੂਰਜ ਵੱਲ ਪਿੱਠ ਕਰ ਕੇ ਤੁਰੇ ਤਾਂ ਮਨੁੱਖ ਦਾ ਪਰਛਾਵਾਂ ਉਸ ਦੇ ਅੱਗੇ-ਅੱਗੇ ਭੱਜਾ ਜਾਂਦਾ ਹੈ ਅਤੇ ਜੇ ਕੋਈ ਮਨੁੱਖ ਸੂਰਜ ਵੱਲ ਮੂੰਹ ਕਰ ਕੇ ਤੁਰੇ ਤਾਂ ਉਸ ਦਾ ਪਰਛਾਵਾਂ ਉਸ ਦੇ ਪਿੱਛੇ-ਪਿੱਛੇ ਭੱਜਾ ਆਉਂਦਾ ਹੈ। ਇਸੇ ਤਰ੍ਹਾਂ ਜਿਹੜਾ ਮਨੁੱਖ ਦੁਨੀਆ ਵਿਚ ਰਹਿੰਦਾ ਹੋਇਆ ਗੁਰੂ ਵੱਲ ਆਪਣੀ ਪਿੱਠ ਕਰ ਲੈਂਦਾ ਹੈ, ਯਾਨੀ ਕਿ ਉਹ ਆਪਣੇ ਹੰਕਾਰ ਵਿਚ ਹੀ ਮਸਤ ਹੋਇਆ ਫਿਰਦਾ ਹੈ, ਐਸੇ ਮਨੁੱਖ ਦੇ ਜੀਵਨ ਵਿਚ ਧਨ ਅਤੇ ਸੁਖ ਸਦਾ ਉਸ ਦੇ ਅੱਗੇ-ਅੱਗੇ ਹੀ ਭੱਜਦੇ ਰਹਿੰਦੇ ਹਨ, ਉਹ ਜਿਸ ਕੰਮ ਨੂੰ ਵੀ ਹੱਥ ਪਾਉਂਦਾ ਹੈ, ਉਸ ਨੂੰ ਉਸ ਵਿਚ ਘੱਟ ਬਰਕਤ ਪੈਂਦੀ ਹੈ। ਪਰ ਦੂਜੇ ਪਾਸੇ ਜਿਹੜਾ ਸਿੱਖ ਦੁਨੀਆ ਵਿਚ ਰਹਿੰਦਾ ਹੋਇਆ, ਆਪਣਾ ਮੁਖ਼ ਹਮੇਸ਼ਾ ਹੀ ਮਹਾਨ ਸਤਿਗੁਰੂ ਜੀ ਵੱਲ ਕਰ ਲੈਂਦਾ ਹੈ, ਯਾਨੀ ਕਿ ਨਾਮ ਜਪਦਾ ਹੋਇਆ ਹਰ ਵਕਤ ਮਹਾਨ ਸਤਿਗੁਰੂ ਜੀ ਦੇ ਹੁਕਮ ਵਿਚ ਹੀ ਰਹਿੰਦਾ ਹੈ, ਧਨ, ਸੋਭਾ ਅਤੇ ਸਾਰੇ ਸੁਖ ਐਸੇ ਸਿੱਖ ਦੇ ਸਦਾ ਮਗਰ ਮਗਰ ਹੀ ਭੱਜੇ ਆਉਂਦੇ ਹਨ।

ਸੋ ਗੁਰੂ ਕੇ ਪਿਆਰਿਓ, ਜਿਸ ਸਿੱਖ ਨੇ ਵੀ ਮਹਾਨ ਸਤਿਗੁਰੂ ਜੀ ਦੇ ਪਵਿੱਤਰ ਦਰ ਤੋਂ ਲੋਕ ਅਤੇ ਪ੍ਰਲੋਕ ਦੇ ਦੋਵੇਂ ਸੁਖ ਪ੍ਰਾਪਤ ਕਰਨੇ ਹੋਣ, ਉਹ ਸਿੱਖ ਮਹਾਨ ਸਤਿਗੁਰੂ ਜੀ ਦੇ ਉੱਪਰ ਦਿੱਤੇ ਪਾਵਨ ਗੁਰਬਾਣੀ ਦੇ ਪਵਿੱਤਰ ਉਪਦੇਸ਼ ਦੀ ਆਪਣੇ ਹਿਰਦੇ ਅੰਦਰ ਕਮਾਈ ਜ਼ਰੂਰ ਹੀ ਕਰੇ ਅਤੇ ਸਤਿਗੁਰੂ ਜੀ ਦੇ ਇਸ ਪਿਆਰੇ ਹੁਕਮ ਮੁਤਾਬਕ ਸਦਾ ਹੀ ਆਪਣੇ ਹਿਰਦੇ ਅੰਦਰ ਵਾਹਿਗੁਰੂ ਜੀ ਦਾ ਸਿਮਰਨ ਕਰਦਾ ਹੀ ਰਹੇ। ■

# ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ ਇਤਿਹਾਸਿਕ ਮਹੱਤਤਾ

*-ਡਾ. ਹਰਬੰਸ ਸਿੰਘ**

ਭਾਈ ਗੁਰਦਾਸ ਜੀ ਦੀ ਸਮੁੱਚੀ ਰਚਨਾ ੪੦ ਵਾਰਾਂ ਤੇ ੬੭੫ ਕਬਿੱਤ ਸਵੱਯੇ ਦੇ ਰੂਪ ਵਿਚ ਉਪਲੱਬਧ ਹੈ। ਇਸ ਲੇਖ ਰਾਹੀਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਅੰਕਿਤ ਇਤਿਹਾਸਿਕ ਸਮਗਰੀ ਨੂੰ ਸਮਝਣ ਤੇ ਪੜਤਾਲਣ ਦਾ ਨਿਮਾਣਾ ਜਿਹਾ ਜਤਨ ਕੀਤਾ ਹੈ। ਗੁਰ-ਇਤਿਹਾਸ ਸੰਬੰਧੀ ਸ਼ਾਇਦ ਹੀ ਕੋਈ ਪੁਸਤਕ ਅਜਿਹੀ ਹੋਵੇਗੀ ਜਿਸ ਵਿਚ ਭਾਈ ਗੁਰਦਾਸ ਜੀ ਦਾ ਕੋਈ ਹਵਾਲਾ ਦਰਜ ਨਾ ਹੋਵੇ। ਇਸ ਲਿਹਾਜ਼ ਨਾਲ ਭਾਈ ਗੁਰਦਾਸ ਜੀ ਸਾਡੇ ਪਹਿਲੇ ਇਤਿਹਾਸਕਾਰ ਹਨ ਜਿਨ੍ਹਾਂ ਦੀਆਂ ਵਾਰਾਂ ਵਿੱਚੋਂ ਸਾਨੂੰ ਸਿੱਖ ਧਰਮ ਦੇ ਮੁੱਢਲੇ ਪੜਾਵਾਂ, ਸਮੱਸਿਆਵਾਂ, ਸ਼੍ਰੋਮਣੀ ਸਿੱਖਾਂ ਤੇ ਸਿੱਖ ਜਥੇਬੰਦੀ ਦੀਆਂ ਵਿਕਸਿਤ ਹੋ ਰਹੀਆਂ ਨਵੀਆਂ ਤੇ ਹਿੰਦੂ-ਮੁਸਲਿਮ ਸਮਾਜ ਤੋਂ ਭਿੰਨ ਮੌਲਿਕ ਰਹੁ-ਰੀਤਾਂ ਸੰਬੰਧੀ ਭਰਪੂਰ ਜਾਣਕਾਰੀ ਪ੍ਰਾਪਤ ਹੁੰਦੀ ਹੈ। ਨਿਰਾ ਪੂਰਾ ਇਹੀ ਨਹੀਂ, ਸਗੋਂ ਸਮਕਾਲੀ ਰਾਜਨੀਤਕ ਦਸ਼ਾ, ਸਰਕਾਰੀ ਕਰਮਚਾਰੀਆਂ ਦਾ ਕਿਰਦਾਰ, ਮੁਸਲਮਾਨਾਂ ਵੱਲੋਂ ਧਰਮ ਦੇ ਨਾਮ 'ਤੇ ਕੀਤੇ ਜਾਂਦੇ ਜ਼ੁਲਮ ਅਥਵਾ ਵਧੀਕੀਆਂ ਦਾ ਚਿੱਤਰ ਇੰਨਾ ਵਾਸਤਵਿਕ ਹੈ ਕਿ ਜਿਸ ਨੂੰ ਹੋਰ ਕਿਸੇ ਵੀ ਸਮਕਾਲੀ ਰਚਨਾ ਦੇ ਆਧਾਰ 'ਤੇ ਝੁਠਲਾਇਆ ਨਹੀਂ ਜਾ ਸਕਦਾ। ਹਿੰਦੂ ਸਮਾਜ ਵਿਚ ਪ੍ਰਚਲਿਤ ਜਾਤ-ਪਾਤ ਦੇ ਵਖਰੇਵੇਂ, ਮੁਸਲਮਾਨਾਂ ਦੇ ਅਨੇਕ ਧਾਰਮਿਕ ਫ਼ਿਰਕੇ, ਲੋਕਾਂ ਦਾ ਰਹਿਣ-ਸਹਿਣ, ਖਾਣ-ਪੀਣ ਤੇ ਪਹਿਰਾਵਾ, ਪ੍ਰਚਲਿਤ ਕੱਪੜੇ ਤੇ ਗਹਿਣਿਆਂ ਦੀਆਂ ਵੰਨਗੀਆਂ, ਲੋਕਾਂ ਦੇ ਮਨ-ਪਰਚਾਵੇ, ਦਿਨ-ਤਿਉਹਾਰ, ਵਹਿਮ-ਭਰਮ ਤੇ ਕਿੱਤੇ (ਕੰਮ-ਰੁਜ਼ਗਾਰ), ਸਮਾਜ ਵਿਚ ਇਸਤਰੀ ਦਾ ਦਰਜਾ, ਵਿਆਹ ਸ਼ਾਦੀ ਤੇ ਜੰਮਣ-ਮਰਨ ਦੇ ਸਮੇਂ ਪ੍ਰਚਲਿਤ ਰਸਮਾਂ, ਚੋਰਾਂ, ਵਿਭਚਾਰੀਆਂ ਤੇ ਜੁਆਰੀਆਂ ਆਦਿ ਨੂੰ ਦਿੱਤੀਆਂ ਜਾਂਦੀਆਂ ਸਜ਼ਾਵਾਂ ਤੇ ਸੋਨੇ-ਚਾਂਦੀ ਦੇ ਸਿੱਕਿਆਂ ਦੇ ਪ੍ਰਚਲਣ ਬਾਰੇ ਬਹੁਤੇ ਕੁਝ ਸਾਨੂੰ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਵਿੱਚੋਂ ਮਿਲਦਾ ਹੈ। ਸਾਡਾ ਆਸ਼ਾ ਇੱਥੇ ਕੇਵਲ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਇਤਿਹਾਸਿਕ ਦ੍ਰਿਸ਼ਟੀ ਤੋਂ ਸਮਝਣ ਤੇ ਬਿਆਨ ਕਰਨ ਤਕ ਹੀ ਸੀਮਿਤ ਹੈ। ਭਾਈ ਗੁਰਦਾਸ ਜੀ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ, ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ, ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ

**3C/38, 2nd Floor, New Rohtak Road, Karol Bagh, New Delhi-5*

ਸਾਹਿਬ ਜੀ ਦੇ ਸਮਕਾਲੀ ਸਨ। ਭਾਈ ਗੁਰਦਾਸ ਜੀ ਦੇ ਪਿਤਾ ਦਾ ਨਾਮ ਈਸ਼ਰ ਦਾਸ ਸੀ। ਆਪ ਰਿਸ਼ਤੇ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਭਾਵ ਬੀਬੀ ਭਾਨੀ ਜੀ ਦੇ ਚਚੇਰੇ ਭਰਾ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਮਾ ਜੀ ਸਨ। ਭਾਈ ਗੁਰਦਾਸ ਜੀ ਦਾ ਬਚਪਨ ਸ੍ਰੀ ਗੁਰੂ ਅਮਰਦਾਸ ਜੀ ਦੀ ਦੇਖ-ਰੇਖ ਵਿਚ ਬੀਤਿਆ। ਭਾਈ ਕਾਨ੍ਹ ਸਿੰਘ ਲਿਖਦੇ ਹਨ ਕਿ ਆਪ ਨੇ ੧੫੭੯ ਈ. ਵਿਚ ਸ੍ਰੀ ਗੁਰੂ ਰਾਮਦਾਸ ਜੀ ਪਾਸੋਂ ਗੁਰਸਿੱਖੀ ਦੀ ਦੀਖਿਆ ਲਈ। ਆਪ ਕਾਫ਼ੀ ਸਮੇਂ ਤਕ ਆਗਰਾ, ਕਾਸ਼ੀ ਤੇ ਕਾਬਲ ਵਿਖੇ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ੧੬੦੪ ਈ. ਵਿਚ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ ਗਈ ਤਾਂ ਉਸਦੇ ਪਹਿਲੇ ਲਿਖਾਰੀ ਭਾਈ ਗੁਰਦਾਸ ਜੀ ਹੀ ਸਨ। ਜਦੋਂ ਅਕਬਰ ਨੇ ਕੁਝ ਦੋਖੀਆਂ ਦੀ ਸ਼ਿਕਾਇਤ 'ਤੇ ਬੀੜ ਵਿਚ ਅੰਕਿਤ ਬਾਣੀ ਬਾਰੇ ਜਾਣਨਾ ਚਾਹਿਆ ਤਾਂ ਵੀ ਭਾਈ ਗੁਰਦਾਸ ਜੀ ਨੂੰ ਹੀ ਬੀੜ ਦੇ ਕੇ ਅਕਬਰ ਪਾਸ ਭੇਜਿਆ ਗਿਆ। ਖ਼ਿਆਲ ਕੀਤਾ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਤੋਂ ਬਾਅਦ ਭਾਈ ਗੁਰਦਾਸ ਜੀ ਹੀ ਪਹਿਲੀ ਸ਼ਖ਼ਸੀਅਤ ਸਨ ਜਿਨ੍ਹਾਂ ਨੂੰ ਉੱਥੋਂ ਦੀ ਦੇਖ-ਰੇਖ ਲਈ ਨਿਯੁਕਤ ਕੀਤਾ ਗਿਆ। ਆਪ ਦਾ ਦੇਹਾਂਤ ੧੬੩੭ ਈ. ਵਿਚ ਹੋਇਆ। ਆਪ ਦੇ ਅੰਤਿਮ ਸਸਕਾਰ ਦੀਆਂ ਰਸਮਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਕੀਤੀਆਂ।

ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਇਤਿਹਾਸਿਕ ਮਹੱਤਵ ਵਾਲੀ ਹੈ। ਇਸ ਵਿਚ ਕੁੱਲ ੪੯ ਪਉੜੀਆਂ ਹਨ। ਇਨ੍ਹਾਂ ਵਿੱਚੋਂ ਪਹਿਲੀਆਂ ੨੨ ਪਉੜੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ, ਜਗਤ ਉਤਪਤੀ, ਚਾਰ ਜੁਗਾਂ, ਛੇ ਸ਼ਾਸਤ੍ਰਾਂ ਤੇ ਇਸਲਾਮੀ ਰਾਜ ਵਿਚ ਫੈਲੀ ਹੋਈ ਜੁਗਗਰਦੀ ਆਦਿ ਦੀ ਤਸਵੀਰ ਪੇਸ਼ ਕੀਤੀ ਗਈ ਹੈ। ੨੩ਵੀਂ ਪਉੜੀ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਸੰਗ ਸ਼ੁਰੂ ਹੁੰਦਾ ਹੈ ਅਤੇ ੪੪ਵੀਂ ਪਉੜੀ 'ਤੇ ਜਾ ਕੇ ਖ਼ਤਮ ਹੁੰਦਾ ਹੈ। ਬਾਕੀ ਦੀਆਂ ੫ ਪਉੜੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਬਾਕੀ ਦੇ ਪੰਜੇ ਗੁਰੂ ਸਾਹਿਬਾਨ ਨਾਲ ਸੰਬੰਧ ਰੱਖਦੀਆਂ ਹਨ।

ਪਹਿਲੀ ਵਾਰ ਦੇ ਆਧਾਰ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਸੰਖਿਪਤ ਰੇਖਾ-ਚਿੱਤਰ ਇਸ ਪ੍ਰਕਾਰ ਬਣਦਾ ਹੈ ਕਿ ਉਨ੍ਹਾਂ ਦਾ ਪ੍ਰਕਾਸ਼ ਅਗਿਆਨਤਾ ਦੇ ਅੰਧਕਾਰ ਨੂੰ ਦੂਰ ਕਰਨ ਲਈ ਹੋਇਆ। ਘੋਰ ਤਪੱਸਿਆ ਤੋਂ ਬਾਅਦ ਆਪਣੇ ਵਿਚਾਰਾਂ ਨੂੰ ਦੂਜੇ ਮੱਤ-ਮਤਾਂਤਰਾਂ ਨਾਲ ਸਾਂਝਾ ਕਰਨ ਲਈ ਅਤੇ ਸਤਿ ਮਾਰਗ ਤੋਂ ਭਟਕੀ ਲੋਕਾਈ ਨੂੰ ਸਿੱਧੇ ਮਾਰਗ ਉੱਤੇ ਪਾਉਣ ਲਈ ਲਗਪਗ ਸਾਰੇ ਪ੍ਰਮੁੱਖ ਤੀਰਥਾਂ ਦੀ ਯਾਤਰਾ ਕੀਤੀ ਤੇ ਉਪਦੇਸ਼ ਦਿੱਤਾ। ਆਪ ਅਚਲ ਬਟਾਲਾ, ਮੁਲਤਾਨ, ਸੁਮੇਰ ਪਰਬਤ, ਮੱਕਾ, ਮਦੀਨਾ ਤੇ ਬਗਦਾਦ ਤਕ ਗਏ ਤੇ ਸਭ ਥਾਵਾਂ 'ਤੇ ਆਪਣੇ ਨਵੀਨ ਵਿਚਾਰਾਂ ਦਾ ਪ੍ਰਚਾਰ ਅਤੇ ਪ੍ਰਸਾਰ ਕਰ ਕੇ ਕਰਤਾਰ ਪੁਰ ਆ ਵਸੇ। ਇੱਥੇ ਉਨ੍ਹਾਂ ਨੇ

ਆਪਣੇ ਸਿੱਖਾਂ ਲਈ ਨਵੀਂ ਮਰਿਆਦਾ ਕਾਇਮ ਕੀਤੀ ਤੇ ਪੁੱਤਰਾਂ ਦੀ ਥਾਂ ਇਕ ਚੇਲੇ ਭਾਈ ਲਹਿਣਾ ਜੀ ਨੂੰ ਗੁਰਿਆਈ ਦੇ ਕੇ ਤੁਰੀ ਆ ਰਹੀ ਪਰਪਾਟੀ ਦੇ ਵਿਪਰੀਤ ਉਲਟੀ ਗੰਗਾ ਵਹਾਉਣ ਵਾਲੀ ਗੱਲ ਕਰ ਕੇ ਸੰਸਾਰੀ ਰਿਸ਼ਤਿਆਂ ਦੇ ਮੁਕਾਬਲੇ ਤੇ ਯੋਗਤਾ ਨੂੰ ਪ੍ਰਧਾਨਤਾ ਦੇ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਅੱਗੇ ਮਸਤਕ ਨਿਵਾ ਦਿੱਤਾ। ਭਾਈ ਗੁਰਦਾਸ ਜੀ ਨੇ ਮੀਣਿਆਂ ਦੇ ਸੁਭਾਅ, ਕਰਮ, ਝੂਠੇ ਵਿਖਾਵੇ ਤੇ ਗਤੀਵਿਧੀਆਂ ਸੰਬੰਧੀ ਬੜੇ ਵਿਸਥਾਰ ਨਾਲ ੩੬ਵੀਂ ਵਾਰ ਵਿਚ ਜ਼ਿਕਰ ਕੀਤਾ ਹੈ:

*ਤੀਰਥ ਮੰਝਿ ਨਿਵਾਸੁ ਹੈ ਬਗੁਲਾ ਅਪਤੀਣਾ।*
*ਲਵੈ ਬਬੀਹਾ ਵਰਸਦੈ ਜਲ ਜਾਇ ਨ ਪੀਣਾ।*
*ਵਾਂਸੁ ਸੁਗੰਧਿ ਨ ਹੋਵਈ ਪਰਮਲ ਸੰਗਿ ਲੀਣਾ।*
*ਘੁਘੂ ਸੁਝੁ ਨ ਸੁਝਈ ਕਰਮਾ ਦਾ ਹੀਣਾ।*
*ਨਾਭਿ ਕਥੂਰੀ ਮਿਰਗ ਦੇ ਵਤੈ ਓਡੀਣਾ।*
*ਸਤਿਗੁਰ ਸਚਾ ਪਾਤਿਸਾਹੁ ਮੁਹੁ ਕਾਲੇ ਮੀਣਾ॥* *(ਵਾਰ ੩੬:੧)*

ਇਹ ਸਾਰੀ ਵਾਰ ਅਪ੍ਰਮਾਣਿਕ ਗੁਰੂਆਂ ਦੁਆਰਾ ਪ੍ਰਮਾਣਿਕ ਗੁਰੂ ਸਾਹਿਬਾਨ ਦੀ ਵਿਵਸਥਾ ਵਿਚ ਪੈਰ ਪੈਰ 'ਤੇ ਪਾਈ ਰੁਕਾਵਟ ਅਤੇ ਵਿਅਰਥ ਦੇ ਕਲੇਸ਼ ਦਾ ਇਕ ਇਤਿਹਾਸਿਕ ਬਿੰਬ ਪੇਸ਼ ਕਰਦੀ ਹੈ, ਜੋ ਗੁਰ ਇਤਿਹਾਸ ਦੇ ਸਹੀ ਰੂਪ ਨੂੰ ਸਮਝਣ ਵਿਚ ਕਾਫ਼ੀ ਸਹਾਇਕ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ:

*ਪਾਰਸੁ ਹੋਆ ਪਾਰਸਹੁ ਸਤਿਗੁਰ ਪਰਚੇ ਸਤਿਗੁਰ ਕਹਣਾ।*
*ਚੰਦਨੁ ਹੋਇਆ ਚੰਦਨਹੁ ਗੁਰ ਉਪਦੇਸ ਰਹਤ ਵਿਚਿ ਰਹਣਾ।*
*ਬਾਬਾਣੈ ਘਰਿ ਚਾਨਣੁ ਲਹਣਾ ॥* *(ਵਾਰ ੨੪:੬)*

ਸਤਵੀਂ ਪਉੜੀ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਤਿ, ਸੰਤੋਖ, ਦਇਆ, ਧਰਮ ਤੇ ਸ਼ਾਂਤੀ ਵਿਚ ਰਹਿ ਕੇ ਵਿਚਰਨ ਦੀ ਗਵਾਹੀ ਭਰਦੇ ਹਨ ਕਿ ਦੀਨ-ਦੁਨੀਆ ਦੀ ਸਾਹਿਬੀ ਪਾ ਕੇ ਵੀ ਉਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਈਰਖਾ ਤੋਂ ਪਰੇ ਹਨ। ਉਨ੍ਹਾਂ ਨੇ ਪ੍ਰੇਮਾ ਭਗਤੀ ਤੇ ਵਹਿਗੁਰੂ ਦੇ ਭੈਅ ਵਿਚ ਚੱਲਣ ਨੂੰ ਹੀ ਆਪਣਾ ਆਧਾਰ ਬਣਾਇਆ ਹੈ:

*ਦੀਨ ਦੁਨੀ ਦੀ ਸਾਹਿਬੀ ਗੁਰਮੁਖਿ ਗੋਸ ਨਸੀਨੀ ਬਹਣਾ।*
*ਕਾਰਣ ਕਰਣ ਸਮਰਥ ਹੈ ਹੋਇ ਅਛਲੁ ਛਲ ਅੰਦਰਿ ਛਹਣਾ।*
*ਸਤੁ ਸੰਤੋਖੁ ਦਇਆ ਧਰਮ ਅਰਥ ਵੀਚਾਰਿ ਸਹਜਿ ਘਰਿ ਘਹਣਾ।*
*ਕਾਮ ਕ੍ਰੋਧ ਵਿਰੋਧੁ ਛਡਿ ਲੋਭ ਮੋਹੁ ਅਹੰਕਾਰਹੁ ਤਹਣਾ।*
*ਪੁਤੁ ਸਪੁਤੁ ਬਬਾਣੇ ਲਹਣਾ।* *(ਵਾਰ ੨੪:੭)*

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਇਸ ਪਰਪਾਟੀ ਨੂੰ ਭਾਈ

ਗੁਰਦਾਸ ਜੀ ਨੇ ਬਾਬਾਣੀ ਪੀੜ੍ਹੀ ਕਰਕੇ ਲਿਖਿਆ ਹੈ:

*ਬਾਬਾਣੀ ਪੀੜੀ ਚਲੀ ਗੁਰ ਚੇਲੇ ਪਰਚਾ ਪਰਚਾਇਆ।*
*ਗੁਰੁ ਅੰਗਦੁ ਗੁਰੁ ਅੰਗੁ ਤੇ ਗੁਰੁ ਚੇਲਾ ਚੇਲਾ ਗੁਰੁ ਭਾਇਆ।*
*ਅਮਰਦਾਸੁ ਗੁਰ ਅੰਗਦਹੁ ਸਤਿਗੁਰੁ ਤੇ ਸਤਿਗੁਰੂ ਸਦਾਇਆ।*
*ਗੁਰੁ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੁ ਹੋਇ ਸਮਾਇਆ।*
*ਰਾਮਦਾਸਹੁ ਅਰਜਣੁ ਗੁਰੂ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲੁ ਲਾਇਆ।*
*ਹਰਿਗੋਵਿੰਦੁ ਗੁਰੁ ਅਰਜਨਹੁ ਆਦਿ ਪੁਰਖ ਆਦੇਸੁ ਕਰਾਇਆ।*
*ਸੁਝੈ ਸੁਝ ਨ ਲੁਕੈ ਲੁਕਾਇਆ।* *(ਵਾਰ ੨੬:੩੪)*

ਸਿੱਖਾਂ ਵਿਚ ਇਹ ਵਿਸ਼ਵਾਸ ਪੱਕਾ ਹੋ ਚੁੱਕਾ ਸੀ ਕਿ ਗੁਰੂ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਆਪ ਪਾਰਬ੍ਰਹਮ ਹੈ ਤੇ ਉਹੀ ਨਾਨਕ ਰੂਪ ਹੋ ਕੇ ਗੁਰੂ ਅੰਗਦ (ਸ੍ਰੀ ਗੁਰੂ ਅੰਗਦ ਦੇਵ ਜੀ), ਗੁਰੂ ਅਮਰਦਾਸ (ਸ੍ਰੀ ਗੁਰੂ ਅਮਰਦਾਸ ਜੀ), ਗੁਰੂ ਰਾਮਦਾਸ (ਸ੍ਰੀ ਗੁਰੂ ਰਾਮਦਾਸ ਜੀ), ਗੁਰੂ ਅਰਜਨ (ਸ੍ਰੀ ਗੁਰੂ ਅਰਜਨ ਦੇਵ ਜੀ) ਤੇ ਗੁਰੂ ਹਰਿਗੋਬਿੰਦ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਵਿਚ ਵਿਚਰ ਰਿਹਾ ਹੈ।

ਸਿੱਖਾਂ ਵਿਚ ਪ੍ਰਚਲਿਤ ਹੋ ਚੁੱਕੀ ਇਸ ਧਾਰਨਾ ਨੇ ਸਿੱਖ ਜਥੇਬੰਦੀ ਨੂੰ ੨੩੯ ਸਾਲ ਤਕ ਸਾਂਝੀ ਵਿਚਾਰਧਾਰਾ ਨਾਲ ਜੋੜੀ ਰੱਖਿਆ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ੯ ਜਾਮਿਆਂ ਵਿਚ ਮਿਲੀ ਅਗਵਾਈ ਦੇ ਕਾਰਨ ਇਹ ਜਥੇਬੰਦੀ ਇਕ ਨਵੇਂ ਧਰਮ ਤੇ ਨਵੀਂ ਕੌਮ ਦੇ ਰੂਪ ਵਿਚ ਉੱਭਰ ਕੇ ਸਾਹਮਣੇ ਆ ਗਈ। ਧਾਰਮਿਕ ਤੇ ਸਮਾਜਿਕ ਤੌਰ ਉੱਤੇ ਨਵਾਂ ਤੇ ਵੱਖਰਾਪਨ ਗੁਰੂ ਕੇ ਸਿੱਖਾਂ ਦੀ ਰਹਿਣੀ-ਬਹਿਣੀ ਵਿਚ ਪ੍ਰਪੱਕ ਹੋ ਰਿਹਾ ਸੀ ਜਾਂ ਗੁਰੂ ਦੇ ਸਿੱਖਾਂ ਨੂੰ ਉਸ ਮਰਯਾਦਾ ਅਨੁਸਾਰ ਆਪਣਾ ਜੀਵਨ ਢਾਲਣ ਦੀ ਪ੍ਰੇਰਨਾ ਦਿੱਤੀ ਜਾ ਰਹੀ ਸੀ ਉਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਅਨੇਕਾਂ ਹੀ ਥਾਵਾਂ 'ਤੇ ਆਪਣੀਆਂ ਵਾਰਾਂ ਤੇ ਕਬਿੱਤ ਸਵੈਯਾਂ ਵਿਚ ਕੀਤਾ ਹੈ। ਇਹ ਹੈਰਾਨੀ ਦੀ ਗੱਲ ਹੈ ਕਿ ਜਿੱਥੇ ਸ਼ਾਹੀ ਰਸੂਖ ਸ਼ਕਤੀ, ਮਾਇਕ ਸਾਧਨ ਤੇ ਹੋਰ ਬਹੁਤ ਕੁਝ ਹੋਣ ਦੇ ਬਾਵਜੂਦ ਵੀ ਅਕਬਰ ਦੁਆਰਾ ਚਲਾਇਆ ਮੱਤ 'ਦੀਨ-ਏ-ਇਲਾਹੀ' ਉਸ ਦੀ ਮੌਤ ਦੇ ਨਾਲ ਹੀ ਖਤਮ ਹੋ ਗਿਆ, ਉੱਥੇ ਗੁਰੂ ਨਾਨਕ ਸਾਹਿਬ ਦੁਆਰਾ ਦਿੱਤਾ ਗਿਆ ਸੁਨੇਹਾ ਪੰਜਵੇਂ ਜਾਮੇ ਤਕ ਪੁੱਜਦੇ-ਪੁੱਜਦੇ ਪੰਜਾਬ ਤੋਂ ਬਾਹਰ, ਆਗਰਾ, ਬਨਾਰਸ, ਕਾਬਲ-ਕੰਧਾਰ, ਤਿੱਬਤ ਤੇ ਮੱਕੇ ਮਦੀਨੇ ਤਕ ਸੁਣਿਆ ਜਾਣ ਲੱਗ ਪਿਆ। ਭਾਈ ਗੁਰਦਾਸ ਜੀ ਨੇ ਦੂਰ-ਦੂਰ ਤਕ ਫੈਲ ਚੁੱਕੀ ਸਿੱਖੀ ਤੇ ਪਹਿਲੇ ਗੁਰੂ ਤੋਂ ਲੈ ਕੇ ਛੇਵੇਂ ਗੁਰੂ ਤਕ ਮੁਖੀ ਸਿੱਖਾਂ ਦਾ ਵਰਣਨ ੧੧ਵੀਂ ਵਾਰ ਦੀ ੧੩ਵੀਂ ਪਉੜੀ ਤੋਂ ਲੈ ਕੇ ੩੧ਵੀਂ ਪਉੜੀ ਤਕ ਕੀਤਾ ਹੈ। ਇਨ੍ਹਾਂ ਸਿੱਖਾਂ ਦੀ ਗਿਣਤੀ ਲਗਪਗ ੩੧੭ ਦੇ ਕਰੀਬ ਬਣਦੀ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਉਪਲੱਬਧ ਇਸ ਨਾਮਾਵਲੀ ਦਾ ਵਿਸ਼ੇਸ਼ ਇਤਿਹਾਸਿਕ ਮਹੱਤਵ ਹੈ, ਕਿਉਂਕਿ ਇਨ੍ਹਾਂ ਵਿੱਚੋਂ ਬਹੁਤ

ਸਾਰਿਆਂ ਬਾਰੇ ਭਾਈ ਗੁਰਦਾਸ ਜੀ ਹੋਰਾਂ ਦੀ ਬੜੀ ਨੇੜ੍ਹੇ ਦੀ ਅਤੇ ਨਿੱਜੀ ਜਾਣਕਾਰੀ ਸੀ। ਕੇਵਲ ਇਹੀ ਵਾਰ ਇਕ ਅਜਿਹਾ ਸ੍ਰੋਤ ਹੈ, ਜਿਸ ਤੋਂ ਪੁਰਾਤਨ ਸਿੱਖਾਂ ਦੇ ਨਾਵਾਂ, ਥਾਵਾਂ ਬਾਰੇ ਗਿਆਨ ਪ੍ਰਾਪਤ ਹੁੰਦਾ ਹੈ। ਇਹ ਸੂਚਨਾ ਭਾਵੇਂ ਸੰਕੇਤਕ ਹੈ, ਪਰ ਫਿਰ ਵੀ ਇਸ ਦੀ ਆਪਣੀ ਅਹਿਮੀਅਤ ਹੈ- ਭਾਈ ਮਨੀ ਸਿੰਘ ਜੀ ਦੇ ਉੱਦਮ ਨਾਲ ਇਨ੍ਹਾਂ ਸੰਕੇਤਾਂ ਨੂੰ ਆਧਾਰ ਬਣਾ ਕੇ 'ਭਗਤ ਰਤਨਾਵਲੀ' ਜਾਂ 'ਸਿੱਖਾਂ ਦੀ ਭਗਤਮਾਲਾ' ਦੀ ਰਚਨਾ ਹੋਈ ਜਿਸ ਨਾਲ ਗੁਰਸਿੱਖਾਂ ਸੰਬੰਧੀ ਕੁਝ ਹੋਰ ਸੂਚਨਾ ਵੀ ਉਪਲੱਬਧ ਹੋ ਸਕੀ। ਗੁਰ ਇਤਿਹਾਸ ਬਾਰੇ ਇਤਨਾ ਵਿਵਰਣ ਕਿਸੇ ਹੋਰ ਪੰਜਾਬੀ ਕਵੀ ਦੀ ਬਾਣੀ ਵਿਚ ਨਹੀਂ ਮਿਲਦਾ।

ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਪਤਾ ਚਲਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾ ਜਾਣ ਤੋਂ ਮਗਰੋਂ ਸਿੱਖੀ ਪ੍ਰਚਾਰ ਦੇ ਨਵੇਂ ਕੇਂਦਰ ਪ੍ਰਫੁਲਿਤ ਹੋਣੇ ਸ਼ੁਰੂ ਹੋ ਗਏ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਕਰਤਾਰਪੁਰ ਛੱਡ ਕੇ ਖਡੂਰ ਸਾਹਿਬ ਆ ਗਏ ਤੇ ਜੋਤੀ ਜੋਤਿ ਸਮਾਉਣ ਤਕ ਇਥੇ ਰਹਿ ਕੇ ਹੀ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ। ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਨਗਰ ਵਸਾਇਆ ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰੂ ਕੇ ਚੱਕ, ਭਾਵ ਰਾਮਦਾਸ ਪੁਰੇ ਦੀ ਨੀਂਹ ਰੱਖ ਕੇ ਸਿੱਖਾਂ ਨੂੰ ਇਕ ਅਜਿਹਾ ਕੇਂਦਰੀ ਸਥਾਨ ਪ੍ਰਦਾਨ ਕੀਤਾ ਜੋ ਸਮਾਂ ਬੀਤਣ ਨਾਲ ਸਮੁੱਚੇ ਸਿੱਖ ਭਾਈਚਾਰੇ ਦਾ ਕੇਂਦਰ-ਬਿੰਦੂ ਬਣ ਗਿਆ। ਇੱਥੇ ਹੀ ਆਪ ਜੀ ਨੇ ਇਕ ਤਾਲ ਖੁਦਵਾਇਆ ਜਿਸ ਦਾ ਨਾਮ ਅੰਮ੍ਰਿਤ ਸਰੋਵਰ ਅਥਵਾ ਅੰਮ੍ਰਿਤਸਰ ਕਰਕੇ ਪ੍ਰਸਿੱਧ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਸਰੋਵਰ ਦੇ ਵਿਚਕਾਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਉਸਾਰੀ ਕੀਤੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਗਰੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕਰ ਕੇ ਮੀਰੀ ਤੇ ਪੀਰੀ ਨੂੰ ਇਕ ਥਾਂ 'ਤੇ ਇਕੱਠਾ ਕਰ ਦਿੱਤਾ। ਸ੍ਰੀ ਗੁਰੂ ਰਾਮਦਾਸ ਜੀ ਦੇ ਸੰਬੰਧ ਵਿਚ ਭਾਈ ਗੁਰਦਾਸ ਜੀ ਲਿਖਦੇ ਹਨ:

*ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ।*
*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।*
*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।* *(ਵਾਰ ੧:੪੭)*

ਅੱਗੇ ਇਕ ਹੋਰ ਵਾਰ ਵਿਚ ਭਾਈ ਗੁਰਦਾਸ ਜੀ ਲਿਖਦੇ ਹਨ:

*ਪੀਊ ਦਾਦੇ ਜੇਵੇਹਾ ਪੜਦਾਦੇ ਪਰਵਾਣੁ ਪੜੋਤਾ।*
*ਗੁਰਮਤਿ ਜਾਗਿ ਜਗਾਇਦਾ ਕਲਿਜੁਗ ਅੰਦਰਿ ਕੌੜਾ ਸੋਤਾ।*
*ਦੀਨ ਦੁਨੀ ਦਾ ਥੰਮੁ ਹੁਇ ਭਾਰੁ ਅਥਰਬਣ ਥੰਮ੍ਹਿ ਖਲੋਤਾ।*
*ਭਉਜਲੁ ਭਉ ਨ ਵਿਆਪਈ ਗੁਰ ਬੋਹਿਥ ਚੜਿ ਖਾਇ ਨ ਗੋਤਾ।*

*ਅਵਗੁਣ ਲੈ ਗੁਣ ਵਿਕਣੈ ਗੁਰ ਹਟ ਨਾਲੈ ਵਣਜ ਸਓਤਾ।*
*ਮਿਲਿਆ ਮੂਲ ਨ ਵਿਛੁੜੈ ਰਤਨ ਪਦਾਰਥ ਹਾਰੁ ਪਰੋਤਾ।*
*ਮੈਲਾ ਕਦੇ ਨ ਹੋਵਈ ਗੁਰ ਸਰਵਰਿ ਨਿਰਮਲ ਜਲ ਧੋਤਾ।*
*ਬਾਬਾਣੈ ਕੁਲਿ ਕਵਲੁ ਅਛੋਤਾ ॥੧੫॥* *(ਵਾਰ ੨੪:੧੫)*

ਇਸੇ ਵਾਰ (੨੪ਵੀਂ) ਦੀ ਅਠਾਰ੍ਹਵੀਂ ੧੯ਵੀਂ, ੨੦ਵੀਂ, ੨੧ਵੀਂ ਤੇ ੨੩ਵੀਂ ਪਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜ਼ਿਕਰ ਹੈ। ਉਨ੍ਹਾਂ ਦੇ ਸਮੇਂ ਸਿੱਖੀ ਦਾ ਫੈਲਾਉ ਦੂਰ-ਦੂਰ ਤਕ ਹੋਇਆ। ਬਾਣੀ ਨੂੰ ਤਰਤੀਬ ਵਾਰ ਇਕੱਤਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਸੰਪਾਦਿਤ ਕੀਤੀ ਗਈ। ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਖ਼ੂਬਸੂਰਤ ਇਮਾਰਤ ਉਸਾਰੀ ਗਈ। ਸਿੱਖਾਂ ਵਿਚ ਵਪਾਰ ਆਦਿ ਦੇ ਕਿੱਤਿਆਂ ਨੂੰ ਪ੍ਰੋਤਸਾਹਿਤ ਕਰਨ ਲਈ ਘੋੜਿਆਂ ਦੇ ਵਪਾਰ ਵਿਚ ਵਿਸ਼ੇਸ਼ ਦਿਲਚਸਪੀ ਪੈਦਾ ਕੀਤੀ ਗਈ। ਇਸ ਨੇ ਕੁਝ ਹੀ ਵਰ੍ਹਿਆਂ ਵਿਚ ਸਿੱਖਾਂ ਨੂੰ ਤਾਂ ਚੰਗੇ ਸ਼ਾਹ-ਸੁਆਰ ਬਣਾ ਦਿੱਤਾ ਅਤੇ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੁਗ਼ਲਾਂ ਨਾਲ ਜੰਗਾਂ ਲੜਣੀਆਂ ਸ਼ੁਰੂ ਕੀਤੀਆਂ ਤਾਂ ਉਨ੍ਹਾਂ ਦੀ ਫ਼ੌਜ ਵਿਚ ਇਕ ਤਕੜੀ ਗਿਣਤੀ ਉਨ੍ਹਾਂ ਘੋੜ-ਸਵਾਰਾਂ ਦੀ ਸੀ ਜਿਨ੍ਹਾਂ ਨੇ ਪਹਿਲੀ ਵਾਰ ਮੈਦਾਨ-ਏ-ਜੰਗ ਵਿਚ ਉਤਰ ਕੇ ਸ਼ਾਹੀ ਫ਼ੌਜਾਂ ਨੂੰ ਕਈ ਵਾਰ ਭਾਂਜ ਦੇ ਕੇ ਹੈਰਾਨ ਕਰ ਦਿੱਤਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਕਥਾ, ਕੀਰਤਨ, ਗਿਆਨ ਗੋਸ਼ਟ ਤੇ ਲੰਗਰ ਦੇ ਪ੍ਰਵਾਹ ਦੀ ਭਾਈ ਗੁਰਦਾਸ ਜੀ ਨੇ ਭਰਪੂਰ ਸ਼ਲਾਘਾ ਕੀਤੀ ਹੈ। ਉਨ੍ਹਾਂ ਨੇ ਗੁਰੂ ਜੀ ਦੁਆਰਾ ਸਥਾਪਿਤ ਕਾਰਜਾਂ ਨੂੰ ਸੱਚਾ ਤਖ਼ਤ ਤੇ ਅਬਚਲ ਰਾਜ ਕਹਿ ਕੇ ਵਡਿਆਇਆ ਹੈ:

*-ਪਿਉ ਦਾਦਾ ਪੜਦਾਦਿਅਹੁ ਕੁਲ ਦੀਪਕੁ ਅਜਰਾਵਰ ਨਤਾ।*
*ਤਖਤੁ ਬਖਤੁ ਲੈ ਮਲਿਆ ਸਬਦ ਸੁਰਤਿ ਵਾਪਾਰਿ ਸਪਤਾ।*
*ਗੁਰਬਾਣੀ ਭੰਡਾਰੁ ਭਰਿ ਕੀਰਤਨੁ ਕਥਾ ਰਹੈ ਰੰਗ ਰਤਾ।...*
*ਸਚੁ ਨੀਸਾਣੁ ਦੀਬਾਣੁ ਸਚੁ ਸਚੁ ਤਾਣੁ ਸਚੁ ਮਾਣੁ ਮਹਤਾ।*
*ਅਬਚਲੁ ਰਾਜੁ ਹੋਆ ਸਣਖਤਾ। ॥੧੯॥* *(ਵਾਰ ੨੪:੧੯)*
*-ਚਾਰੇ ਚਕ ਨਿਵਾਇਓਨੁ ਸਿਖ ਸੰਗਤਿ ਆਵੈ ਅਗਣਤਾ।*
*ਲੰਗਰੁ ਚਲੈ ਗੁਰ ਸਬਦਿ ਪੂਰੇ ਪੂਰੀ ਬਣੀ ਬਣਤਾ।*
*ਗੁਰਮੁਖਿ ਛਤ੍ਰ ਨਿਰੰਜਨੀ ਪੂਰਨ ਬ੍ਰਹਮ ਪਰਮ ਪਦ ਪਤਾ।* *(ਵਾਰ ੨੪:੨੦)*

ਇਸੇ ਵਾਰ ਦੀ ੨੩ਵੀਂ ਪਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਬੜੇ ਸੰਖੇਪ ਅਤੇ ਸੰਕੇਤਕ ਰੂਪ ਵਿਚ ਵਰਣਨ ਹੈ:

*ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।*
*ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।*

*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।*
*ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ।*
*ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ।*
*ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।*
*ਗੁਰ ਅਰਜਨ ਵਿਟਹੁ ਕੁਰਬਾਣੀ ॥੨੩॥ (ਵਾਰ ੨੪:੨੩)*

ਜਿੱਥੇ ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੂੰ ਕੇਵਲ ਸੰਕੇਤਾਂ ਰਾਹੀਂ ਹੀ ਬਿਆਨ ਕੀਤਾ ਹੈ, ਉੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਆ ਰਹੀ ਤਬਦੀਲੀ ਨੂੰ ਬੜੀ ਨਿਧੜਕ ਸ਼ਬਦਾਵਲੀ ਰਾਹੀਂ ਚਿੱਤਰ ਕੇ ਗੁਰੂ ਜੀ ਦੇ ਸੂਰਬੀਰਤਾ, ਸਾਹਸ ਤੇ ਸ਼ਾਹੀ ਜਾਹੋ-ਜਲਾਲ ਦੀ ਵਾਸਤਵਿਕ ਤਸਵੀਰ ਪੇਸ਼ ਕੀਤੀ ਹੈ:

*-ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।...*
*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।*
*-ਧਰਮਸਾਲ ਕਰਿ ਬਹੀਦਾ ਇਕਤ ਥਾਉਂ ਨ ਟਿਕੈ ਟਿਕਾਇਆ।*
*ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜਾਇਆ।*
*ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ।*
*ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸਿਕਾਰੁ ਖਿਲਾਇਆ।...*
*ਅਜਰੁ ਜਰੈ ਨ ਆਪੁ ਜਣਾਇਆ ॥੨੪॥ (ਵਾਰ ੨੬:੨੪)*

ਸਿੱਖ ਇਤਿਹਾਸ ਦੇ ਸ਼ਾਂਤਮਈ ਪ੍ਰਵਾਹ ਵਿਚ ਆਈ ਇਸ ਤਬਦੀਲੀ ਨੂੰ ਭਾਈ ਗੁਰਦਾਸ ਜੀ ਨੇ ਖੇਤੀ ਦੁਆਲੇ ਵਾੜ ਲਾਉਣ ਨਾਲ ਤਸ਼ਬੀਹ ਦਿੱਤੀ ਹੈ। ਇਹੀ ਸ੍ਵਾਂਗ ਹੈ ਜਿਸ ਨੂੰ ਸਾਧਾਰਨ ਬੁੱਧੀ ਵਾਲੇ ਲੋਕ ਨਾ ਸਮਝ ਕੇ ਕਿੰਤੂ ਕਰਨ ਲੱਗ ਪਏ ਸਨ ਤੇ ਅਜੇ ਤਕ ਕਈ ਇਤਿਹਾਸਕਾਰ ਕਰੀ ਆ ਰਹੇ ਹਨ।

ਇਸ ਤਰ੍ਹਾਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਪਹਿਲੇ ਛੇ ਗੁਰੂ ਸਾਹਿਬਾਨ ਵਿਸ਼ੇਸ਼ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਕੁਝ ਇਤਿਹਾਸਿਕ ਸਮਗਰੀ ਮਿਲ ਜਾਂਦੀ ਹੈ; ਜਿਸ ਦੇ ਆਧਾਰ 'ਤੇ ਇਤਿਹਾਸਿਕ ਤੱਥਾਂ ਦੀ ਪੁਸ਼ਟੀ ਅਵੱਸ਼ ਹੋ ਜਾਂਦੀ ਹੈ।

ਇਤਿਹਾਸਕਾਰ ਆਪਣੇ ਲਿਖੇ ਇਤਿਹਾਸ ਵਿਚ ਘਟਨਾਵਾਂ ਅਤੇ ਤੱਥਾਂ ਦਾ ਕ੍ਰਮਵਾਰ ਵਰਣਨ ਕਰਦਾ ਹੈ, ਤਾਰੀਖਾਂ ਦਿੰਦਾ ਹੈ ਅਤੇ ਘਟਨਾਵਾਂ ਦੇ ਪ੍ਰਭਾਵ ਤੋਂ ਜਾਣੂ ਕਰਾਉਂਦਾ ਹੈ, ਪਰ ਕਵੀ ਦੇ ਲਿਖੇ ਇਤਿਹਾਸ ਵਿਚ ਸੰਕੇਤ ਹੁੰਦੇ ਹਨ- ਭਾਈ ਗੁਰਦਾਸ ਜੀ ਦੁਆਰਾ ਵਰਣਿਤ ਸਿੱਖ ਇਤਿਹਾਸ ਬੇਸ਼ੱਕ ਬਹੁਤ ਸੰਖੇਪ ਤੇ ਟੂਕ ਮਾਤਰ ਹੀ ਹੈ ਪਰ ਫਿਰ ਵੀ ਇਸ ਤੋਂ ਬਿਨਾਂ ਗੁਰ ਇਤਿਹਾਸ ਦੀ ਸਿਰਜਣਾ ਕਰ ਸਕਣੀ ਸੰਭਵ ਨਹੀਂ। ■

# ਜਿਨ੍ਹਾਂ ਦੇ ਖੋਪਰ ਲਾਹੇ ਗਏ: ਭਾਈ ਤਾਰੂ ਸਿੰਘ ਜੀ ਸ਼ਹੀਦ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਭਾਰਤ ਉੱਤੇ ੭੧੨ ਵਿਚ ਮੁਹੰਮਦ ਬਿਨ ਕਾਸਮ ਨੇ ਹਮਲਾ ਕੀਤਾ ਉਪਰੰਤ ਈਰਾਨ, ਅਫ਼ਗਾਨਿਸਤਾਨ ਅਤੇ ਹੋਰ ਵੱਖ-ਵੱਖ ਦੇਸ਼ਾਂ ਦੇ ਜਾਬਰ ਤੇ ਜ਼ਾਲਮ ਹਾਕਮਾਂ ਵੱਲੋਂ ਹਿੰਦਵਾਇਣ ਨੂੰ ਅਨੇਕਾਂ ਵਾਰ ਲੁੱਟਿਆ, ਕੁੱਟਿਆ ਤੇ ਬੇਇੱਜ਼ਤ ਕੀਤਾ ਗਿਆ। ਹਿੰਦੂ ਧਰਮ ਅਤੇ ਧਾਰਮਿਕ ਸਥਾਨਾਂ ਉੱਤੇ ਮਾਰੂ ਹਮਲੇ ਕੀਤੇ ਗਏ ਅਤੇ ਭਾਰਤੀਆਂ ਨੂੰ ਆਪਣੇ ਘੋੜਿਆਂ ਦੇ ਸੁੰਮਾਂ ਹੇਠ ਬੁਰੀ ਤਰ੍ਹਾਂ ਲਤਾੜਿਆ ਅਤੇ ਲਹੂ-ਲੁਹਾਣ ਕੀਤਾ ਗਿਆ। ਪਰੰਤੂ ਨਿਰਜਿੰਦ ਹੋਏ, ਧਰਮ ਦੀ ਪਉੜੀ ਤੋਂ ਥਿੜਕੇ ਵਿਹਲੜ ਲੋਕਾਂ, ਲਾਲਚਾਂ ਵਿਚ ਗ੍ਰਸੇ ਅਤੇ ਬੇਗ਼ੈਰਤਾਂ ਦੀ ਜ਼ਿੰਦਗੀ ਜਿਊਂਦੇ ਭਾਰਤੀਆਂ ਨੇ ਇਨ੍ਹਾਂ ਜਾਬਰਾਂ ਦਾ ਮੁਕਾਬਲਾ ਕਰਨ ਦੀ ਥਾਂ ਜਬਰ, ਜ਼ੁਲਮ, ਲੁੱਟ-ਖਸੁੱਟ ਅਤੇ ਧਰਮ ਵਿਚ ਧੱਕਾ ਬਰਦਾਸ਼ਤ ਕਰਨਾ ਹੀ ਬੇਹਤਰ ਸਮਝਿਆ। ਅਜਿਹੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਖੇਤਰ ਵਿਚ ਨਿਗੂਣੀ ਅਤੇ ਮੌਕਾ ਪ੍ਰਸਤ ਅਗਵਾਈ ਕਰਨ ਵਾਲੇ ਲੋਕਾਂ ਨੂੰ ਵੰਗਾਰਿਆ ਅਤੇ ਆਪ ਧਰਮ ਯੁੱਧ ਅਰੰਭਿਆ। ਇਹ ਧਰਮ ਯੁੱਧ ਨਿਰੰਤਰ ਜਾਰੀ ਰਿਹਾ ਅਤੇ ਅੱਜ ਵੀ ਜਾਰੀ ਹੈ।

ਨਾਦਰ ਸ਼ਾਹ ਨੇ ਭਾਰਤ ਉੱਤੇ ਹਮਲਾ ਕੀਤਾ ਅਤੇ ਲੁੱਟਦਾ, ਕੁੱਟਦਾ, ਬੇਇੱਜ਼ਤ ਕਰਦਾ, ਜਬਰ ਤੇ ਜ਼ੁਲਮ ਦੀ ਹਨੇਰੀ ਝੁਲਾਉਂਦਾ ਦਿੱਲੀ ਜਾ ਅੱਪੜਿਆ। ਹਿੰਦੁਸਤਾਨ ਦਾ ਬਹੁਤ ਭਾਰੀ ਮਾਲ-ਧਨ ਲੁੱਟ ਲਿਆ ਅਤੇ ਊਠਾਂ ਤੇ ਗੱਡਿਆਂ ਉੱਤੇ ਲੱਦ ਕੇ ਆਪਣੇ ਦੇਸ਼ ਨੂੰ ਤੁਰ ਪਿਆ। ਉਸ ਨੇ ਭਾਰੀ ਗਿਣਤੀ ਵਿਚ ਸੁੰਦਰ ਨੌਜੁਆਨ ਮੁਟਿਆਰਾਂ ਨੂੰ ਕੈਦ ਕਰ ਕੇ ਨਾਲ ਤੋਰ ਲਿਆ, ਪਰੰਤੂ ਖਾਲਸਾ ਦਲਾਂ ਨੇ ਹਮਲੇ ਕਰ ਕੇ ਜਿੱਥੇ ਨਾਦਰ ਸ਼ਾਹ ਦੀ ਫੌਜ ਦਾ ਬਹੁਤ ਭਾਰੀ ਨੁਕਸਾਨ ਕੀਤਾ, ਉੱਥੇ ਉਸਦੇ ਕੈਦ ਕਬਜ਼ੇ ਵਿੱਚੋਂ ਹਜ਼ਾਰਾਂ ਦੀ ਗਿਣਤੀ ਵਿਚ ਨੌਜੁਆਨ ਸੁੰਦਰ ਲੜਕੀਆਂ ਨੂੰ ਛੁਡਾ ਕੇ, ਉਨ੍ਹਾਂ ਦੇ ਘਰ ਵਾਪਸ ਪਹੁੰਚਾਇਆ ਅਤੇ ਨਾਦਰ ਦੀਆਂ ਫੌਜਾਂ ਤੋਂ ਲੁੱਟ ਦਾ ਧਨ-ਮਾਲ ਖੋਹ ਕੇ ਗ਼ਰੀਬ ਲੋਕਾਂ ਵਿਚ ਵੰਡ ਦਿੱਤਾ। ਨਾਦਰ ਸ਼ਾਹ ਬੜਾ ਹੈਰਾਨ ਪਰੇਸ਼ਾਨ ਸੀ। ਉਸ ਨੇ ਲਾਹੌਰ ਦੇ ਸੂਬੇਦਾਰ ਖਾਨ ਬਹਾਦਰ ਜ਼ਕਰੀਆ ਖਾਨ ਨੂੰ ਖਾਲਸਾ ਪੰਥ ਬਾਰੇ ਪੁੱਛਿਆ। ਸਾਰੀ ਜਾਣਕਾਰੀ ਹਾਸਲ ਕਰਨ ਉਪਰੰਤ ਉਸ ਨੇ ਕਹਿ ਦਿੱਤਾ ਕਿ ਕਿਸੇ ਦਿਨ ਇਹ ਖਾਲਸਾ ਪੰਥ ਮੁਲਕਗੀਰ ਹੋਵੇਗਾ ਅਤੇ ਦੇਸ਼ ਉੱਤੇ ਰਾਜ ਕਰੇਗਾ। ਨਾਦਰ ਸ਼ਾਹ ਆਪਣੇ ਦੇਸ਼ ਮੁੜ ਗਿਆ। ਜ਼ਕਰੀਆ ਖਾਨ ਨੇ ਨਾਦਰ ਦੀ ਭਵਿੱਖਬਾਣੀ ਤੋਂ ਸਬਕ ਸਿੱਖਣ ਦੀ ਬਜਾਏ ਸਿੰਘਾਂ ਪਾਸੋਂ ਨਾਦਰ ਦੀ ਲੁੱਟ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. ੯੯੧੫੮-੦੫੧੦੦*

ਵਿੱਚੋਂ ਹਿੱਸਾ ਮੰਗਿਆ ਪਰੰਤੂ ਸਿੰਘਾਂ ਨੇ ਕਿਹਾ ਕਿ ਬਘਿਆੜ ਦੀ ਦਾੜ੍ਹ ਵਿੱਚੋਂ ਮਾਸ ਕਿਸ ਨੇ ਕੱਢਿਆ? ਫਿਰ ਕੀ ਸੀ, ਜ਼ਕਰੀਆ ਖਾਨ ਨੇ ਮੁੜ ਸਿੱਖਾਂ ਉੱਤੇ ਜ਼ੁਲਮ ਦੀ ਹਨੇਰੀ ਝੁਲਾ ਦਿੱਤੀ। ਸਿੱਖਾਂ ਦੇ ਘਰ-ਘਾਟ ਉਜਾੜ ਦਿੱਤੇ ਅਤੇ ਸਿੰਘਾਂ ਨੂੰ ਜੰਗਲਾਂ ਵੱਲ ਜਾਣ ਲਈ ਮਜਬੂਰ ਕਰ ਦਿੱਤਾ। ਭਾਈ ਤਾਰੂ ਸਿੰਘ ਪਰਗਣਾ ਅੰਮ੍ਰਿਤਸਰ ਦੇ ਪਿੰਡ ਪੂਹਲੇ ਦਾ ਸਤਿਗੁਰਾਂ ਦਾ ਸਿਦਕੀ ਸਿੰਘ, ਜੋ ਅਜੇ ਅਣਵਿਆਹਿਆ ਸੀ, ਆਪਣੀ ਮਾਤਾ ਅਤੇ ਭੈਣ ਨਾਲ ਮਿਲ ਕੇ ਲੰਗਰ ਚਲਾਉਣ ਲੱਗ ਗਿਆ। ਦੋਵੇਂ ਮਾਂ ਤੇ ਧੀ ਸਾਰੀ ਸਾਰੀ ਰਾਤ ਹੱਥੀਂ ਚੱਕੀ ਪੀਸ ਕੇ ਆਟਾ ਬਣਾਉਂਦੀਆਂ ਉਪਰੰਤ ਲੰਗਰ-ਪਰਸ਼ਾਦਾ ਤਿਆਰ ਕਰਦੀਆਂ। ਇਹ ਤਿਆਰ ਕੀਤਾ ਲੰਗਰ-ਪਰਸ਼ਾਦਾ ਭਾਈ ਤਾਰੂ ਸਿੰਘ ਜੰਗਲਾਂ ਵਿਚ ਵਿਚਰ ਰਹੇ ਸਿੰਘਾਂ ਨੂੰ ਪਹੁੰਚਾਉਣ ਦੀ ਸੇਵਾ ਕਰਦੇ ਸੀ।

ਇਨ੍ਹਾਂ ਵੱਲੋਂ ਚਲਾਏ ਲੰਗਰ ਵਿੱਚੋਂ ਹਰ ਲੋੜਵੰਦ ਬਿਨਾਂ ਜਾਤ-ਪਾਤ, ਧਰਮ, ਊਚ-ਨੀਚ ਦੇ ਭੇਦ ਭਾਵ ਤੋਂ ਲੰਗਰ ਛਕ ਸਕਦਾ ਸੀ। ਭਾਈ ਤਾਰੂ ਸਿੰਘ ਸਿੰਘਾਂ ਨੂੰ ਪਰਸ਼ਾਦਾ ਛਕਾਉਂਦੇ ਅਤੇ ਉਨ੍ਹਾਂ ਦੀ ਟਹਿਲ ਸੇਵਾ ਕਰਦੇ। ੧੭੩੮ ਈ. ਵਿਚ ਜੰਡਿਆਲੇ ਦੇ ਹਰਭਗਤ ਨਿਰੰਜਨੀਏ ਨੇ ਸੂਬੇਦਾਰ ਲਾਹੌਰ ਨੂੰ ਚੁਗਲੀ ਕਰ ਦਿੱਤੀ, ਜਿਸ ਉੱਤੇ ਸੂਬੇਦਾਰ ਨੇ ਭਾਈ ਤਾਰੂ ਸਿੰਘ ਜੀ ਦੀ ਗ੍ਰਿਫਤਾਰੀ ਦਾ ਹੁਕਮ ਦੇ ਦਿੱਤਾ। ਜਦੋਂ ਉਨ੍ਹਾਂ ਨੂੰ ਗ੍ਰਿਫਤਾਰ ਕਰ ਕੇ ਸਿਪਾਹੀ ਲੈ ਜਾਣ ਲੱਗੇ ਤਾਂ ਲੋਕਾਂ ਨੇ ਸਖਤ ਵਿਰੋਧ ਕੀਤਾ ਕਿ ਭਾਈ ਤਾਰੂ ਸਿੰਘ ਜੀ ਨੇ ਕੋਈ ਠੱਗੀ, ਯਾਰੀ, ਚੋਰੀ, ਧੋਖਾਧੜੀ ਜਾਂ ਕੋਈ ਹੋਰ ਗ਼ਲਤ ਕੰਮ ਨਹੀਂ ਕੀਤਾ ਤਾਂ ਫਿਰ ਇਨ੍ਹਾਂ ਨੂੰ ਕਿਉਂ ਗ੍ਰਿਫਤਾਰ ਕੀਤਾ ਗਿਐ। ਪਰੰਤੂ ਭਾਈ ਸਾਹਿਬ ਨੇ ਲੋਕਾਂ ਨੂੰ ਸਮਝਾਇਆ ਅਤੇ ਭਾਣੇ ਵਿਚ ਵਿਚਰਨ ਲਈ ਕਿਹਾ।

ਲਾਹੌਰ ਪੁੱਜਣ ਉੱਤੇ ਭਾਈ ਸਾਹਿਬ ਨੂੰ ਬਹੁਤ ਡਰਾਇਆ, ਧਮਕਾਇਆ ਗਿਆ ਪਰੰਤੂ *ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ* ਅਨੁਸਾਰ ਆਪ ਅਡੋਲ ਅਤੇ ਅਡਿੱਗ ਰਹੇ। ਸੂਬੇਦਾਰ ਨੇ ਪੁੱਛਿਆ ਕਿ ਉਹ (ਭਾਈ ਤਾਰੂ ਸਿੰਘ ਜੀ) ਬਾਗੀ ਸਿੱਖੜਿਆਂ ਨੂੰ ਲੰਗਰ ਕਿਉਂ ਛਕਾਉਂਦੇ ਹਨ। ਭਾਈ ਤਾਰੂ ਸਿੰਘ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ ਕਿ ਲੋੜਵੰਦਾਂ ਦੀ ਟਹਿਲ-ਸੇਵਾ ਕਰਨਾ ਤਾਂ ਉਨ੍ਹਾਂ ਨੂੰ ਸਤਿਗੁਰਾਂ ਦਾ ਉਪਦੇਸ਼ ਹੈ ਅਤੇ ਉਸ ਦੇ ਸਾਹਮਣੇ ਕੋਈ ਵੀ ਬਾਗੀ ਨਹੀਂ। ਉਸ ਲਈ ਤਾਂ *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ* ਦਾ ਉਪਦੇਸ਼ ਹੀ ਮਹਾਨ ਹੈ ਅਤੇ ਉਹ ਗੁਰ-ਉਪਦੇਸ਼ ਦੀ ਹੀ ਪਾਲਣਾ ਕਰਦੇ ਹਨ। ਸੂਬੇਦਾਰ ਕੜਕ ਕੇ ਬੋਲਿਆ ਕਿ ਦੀਨ ਮੁਹੰਮਦੀ ਕਬੂਲ ਕਰ ਲੈ ਨਹੀਂ ਤਾਂ ਤੈਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ ਅਤੇ ਤੇਰਾ ਇਹ ਸੁੰਦਰ ਸਰੀਰ ਅਤੇ ਜੁਆਨੀ ਐਵੇਂ ਹੀ ਜਾਏਗੀ। ਪਾਪੀ ਨੂੰ ਹਮੇਸ਼ਾ ਪਾਪ ਹੀ ਚੰਗਾ ਲਗਦਾ ਹੈ ਅਤੇ ਉਹ ਪਾਪ ਕਰ ਕਰ ਕੇ ਖੁਸ਼ ਹੁੰਦਾ ਹੈ ਅਤੇ ਆਪਣੀ ਪਾਪਾਂ ਦੀ ਪੰਡ ਭਾਰੀ ਕਰ ਲੈਂਦਾ ਹੈ। ਸਤਿਗੁਰਾਂ ਨੇ ਅਜਿਹੇ ਘਮੰਡੀ ਪਾਪੀਆਂ ਬਾਰੇ ਇਉਂ ਫੁਰਮਾਇਆ ਹੈ:

*ਪਾਪੁ ਬੁਰਾ ਪਾਪੀ ਕਉ ਪਿਆਰਾ॥*

*ਪਾਪਿ ਲਦੇ ਪਾਪੇ ਪਾਸਾਰਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੫)*

ਤਥਾ

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੬)*

ਭਾਈ ਸਾਹਿਬ ਨੇ ਕਿਹਾ ਕਿ ਬੇਕਸੂਰਿਆਂ ਅਤੇ ਨਿਰਦੋਸ਼ਾਂ ਨੂੰ ਸਜ਼ਾ ਦੇ ਕੇ ਤੂੰ ਦੋਜ਼ਖ ਨੂੰ ਜਾਏਂਗਾ। ਸੂਬੇਦਾਰ ਨੇ ਹੰਕਾਰ ਭਰੇ ਲਹਿਜ਼ੇ ਵਿਚ ਕਿਹਾ ਕਿ ਤੂੰ ਮੇਰੇ ਦੋਜ਼ਖ ਦੀ ਗੱਲ ਛੱਡ, ਜੇਕਰ ਤੂੰ ਦੀਨ ਮੁਹੰਮਦੀ ਕਬੂਲ ਨਾ ਕੀਤਾ ਤਾਂ ਤੈਨੂੰ ਕਤਲ ਕਰਵਾ ਦਿੱਤਾ ਜਾਵੇਗਾ। ਭਾਈ ਸਾਹਿਬ ਨੇ ਬੜੇ ਸਹਿਜ ਨਾਲ ਕਿਹਾ ਕਿ ਉਨ੍ਹਾਂ ਦਾ ਤਨ, ਮਨ ਤੇ ਧਨ ਸਭ ਸਤਿਗੁਰਾਂ ਨੂੰ ਅਰਪਣ ਹੈ ਅਤੇ ਇਹ ਸਿੱਖੀ ਅਤੇ ਸਰੀਰ ਸਭ ਵੱਡੇ ਭਾਗਾਂ ਨਾਲ ਪ੍ਰਾਪਤ ਹੋਇਆ ਹੈ। ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿਚ ਇਸ ਨੂੰ ਇਉਂ ਬਿਆਨ ਕੀਤਾ ਹੈ:-

*ਤਨ ਨੂਰੀ ਸੁਖ ਅਚਲ ਦਾਇ ਹੈ। ਤਾਂਕੋ ਕੈਸੇ ਤਜਯੋ ਜਾਇਹੈ।*
*ਸਿੱਖੀ ਕੇਸ ਅਮੋਲਕ ਯਾਹੈ ਬਡੇ ਨਸੀਬਾਂ ਤੈ ਹਥ ਆਹੈ।*
*ਤਿਸੈ ਤਿਆਗ ਕੈ ਜੇ ਤੁਰਕ ਬਨੋ। ਪੈਹੇਂ ਦੋਜ਼ਖ ਜਹਿ ਦੁਖ ਘਨੋ।*

ਭਾਈ ਸਾਹਿਬ ਨੇ ਦ੍ਰਿੜ੍ਹਤਾ ਨਾਲ ਕਿਹਾ ਕਿ ਜੇਕਰ ਤੁਸੀਂ ਮੈਨੂੰ ਕਤਲ ਕਰਨਾ ਚਾਹੁੰਦੇ ਹੋ ਤਾਂ ਛੇਤੀ ਕਰੋ ਤਾਂ ਜੋ ਮੈਂ ਜਲਦੀ ਤੋਂ ਜਲਦੀ ਗੁਰ-ਚਰਨਾਂ ਵਿਚ ਜਾ ਬਿਰਾਜਾਂ। ਸੂਬੇਦਾਰ ਦੇ ਮੁੜ ਸਿੱਖੀ ਛੱਡ ਕੇ ਦੀਨ ਮੁਹੰਮਦੀ ਕਬੂਲ ਕਰਨ ਬਦਲੇ ਰਾਜ ਸ਼ਕਤੀ ਦੇਣ ਅਤੇ ਮੌਤ ਉਪਰੰਤ ਜ਼ੰਨਤ ਦੇ ਲਾਲਚ ਦੇਣ ਉੱਤੇ ਭਾਈ ਸਾਹਿਬ ਨੇ ਪੁੱਛਿਆ ਕਿ ਕੀ ਧਰਮ ਤਬਦੀਲੀ ਉਪਰੰਤ ਮਨੁੱਖ ਨੂੰ ਦੁਖ-ਸੁਖ, ਗਰੀਬੀ-ਅਮੀਰੀ, ਲਾਲਸਾਵਾਂ ਤ੍ਰਿਸ਼ਨਾਵਾਂ ਨਹੀਂ ਸਤਾਉਂਦੀਆਂ? ਜੇਕਰ ਇਹ ਸਭ ਕੁਝ ਦੀਨ ਮੁਹੰਮਦੀ ਕਬੂਲਣ ਬਾਅਦ ਵੀ ਹੋਣਾ ਹੈ ਤਾਂ ਉਹ ਧਰਮ ਕਿਉਂ ਬਦਲਣ? ਉਨ੍ਹਾਂ ਕਿਹਾ ਸਿੱਖ ਧਰਮ ਨਰਕ, ਸਵਰਗ, ਦੋਜ਼ਖ-ਬਹਿਸ਼ਤ ਵਿਚ ਵਿਸ਼ਵਾਸ ਨਹੀਂ ਰੱਖਦਾ। ਉਨ੍ਹਾਂ ਸਾਹਮਣੇ ਤਾਂ ਭਗਤ ਕਬੀਰ ਜੀ ਦਾ ਫੁਰਮਾਨ ਹੈ:

*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥*
*ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪ੍ਰਸਾਦੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੯)*

ਭਾਈ ਤਾਰੂ ਸਿੰਘ ਨੇ ਸੂਬੇਦਾਰ ਨੂੰ ਸਮਝਾਉਂਦਿਆਂ ਕਿਹਾ ਕਿ ਇਹ ਸੰਸਾਰ ਨਾਸ਼ਵਾਨ ਹੈ। ਮਨੁੱਖ ਦੇ ਜਨਮ ਤੋਂ ਪਹਿਲਾਂ ਹੀ ਉਸ ਦੀ ਮੌਤ ਦਾ ਸਮਾਂ, ਸਥਾਨ ਅਤੇ ਕਾਰਨ ਨਿਸ਼ਚਿਤ ਹੁੰਦਾ ਹੈ। ਗੁਰਵਾਕ ਹੈ:-

*- ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩੧)*

*- ਮਰਣੁ ਲਿਖਾਇ ਮੰਡਲ ਮਹਿ ਆਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੭੬)*

ਉਨ੍ਹਾਂ ਕਿਹਾ ਕਿ ਜ਼ਮੀਨ, ਅਸਮਾਨ, ਚੰਦ ਸੂਰਜ, ਬਾਦਸ਼ਾਹ ਉਮਰਾਵ ਖਾਨ

ਸਭ ਨਾਸ਼ਵਾਨ ਹਨ। ਗੁਰਵਾਕ ਹੈ:

*ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ॥*
*ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੦)

ਤਥਾ

*ਬਾਦਿਸਾਹ ਸਾਹ ਵਾਪਾਰੀ ਮਰਨਾ॥*
*ਜੋ ਦੀਸੈ ਸੋ ਕਾਲਹਿ ਖਰਨਾ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੭੪੦)

ਇਸ ਤਰ੍ਹਾਂ ਮੌਤ ਹਰ ਇਕ ਨੂੰ ਅਵੱਸ਼ ਹੀ ਆਉਣੀ ਹੈ। ਕਾਲ ਐਸਾ ਬਲਵਾਨ ਹੈ ਇਸ ਤੋਂ ਕੋਈ ਨਹੀਂ ਬਚ ਸਕਿਆ ਭਾਵੇਂ ਗਰੀਬ ਹੋਵੇ ਭਾਵੇਂ ਅਮੀਰ। ਗੁਰਵਾਕ ਹੈ:

*ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥* (ਸ੍ਰੀ ਗੁਰੂ ਗ੍ਰੰਥ ਸਾਹਿਬ,੮੫੫)

ਤਥਾ

*ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ॥*(ਸ੍ਰੀ ਗੁਰੂ ਗ੍ਰੰਥ ਸਾਹਿਬ,੧੩੬੮)

ਸੂਬੇਦਾਰ ਜੁਆਬ ਸੁਣ ਕੇ ਅੱਗ-ਬਗੋਲਾ ਹੋ ਗਿਆ ਅਤੇ ਰਾਜਸੀ ਰੋਹਬ ਨਾਲ ਬੋਲਿਆ ਕਿ ਤੇਰੀ ਸਿੱਖੀ ਅਤੇ ਤੇਰੇ ਗੁਰੂ ਦਾ ਫੁਰਮਾਨ ਹੁਣੇ ਮਿੱਟੀ ਵਿਚ ਮਿਲਾ ਦਿਆਂਗੇ। ਤੂੰ ਵਾਧੂ ਦਾ ਬੋਝ ਦਾੜ੍ਹੀ ਕੇਸਾਂ ਦਾ ਰੱਖਿਆ ਹੋਇਆ। ਇਹ ਹੁਣੇ ਹੀ ਉਤਾਰ ਦਿਆਂਗੇ। ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਸਭ ਅਕਾਲ ਪੁਰਖ ਦੀ ਬਖ਼ਸ਼ਿਸ਼ ਹੈ ਅਤੇ ਤੁਸੀਂ ਦਾੜ੍ਹੀ ਕੇਸਾਂ ਨੂੰ ਕੱਟ ਕੇ ਅਕਾਲ ਪੁਰਖ ਦੀ ਦਾਤ ਨਾਲ ਖਿਲਵਾੜ ਕਰ ਕੇ ਪਾਪਾਂ ਦੇ ਭਾਗੀ ਹੋ ਰਹੇ ਹੋ।

ਇਹ ਜੁਆਬ ਸੁਣ ਕੇ ਤਾਂ ਸੂਬੇਦਾਰ ਦੇ ਸਤੀਂ ਕੱਪੜੀਂ ਅੱਗ ਲੱਗ ਗਈ। ਉਹ ਰਾਜ ਮੱਦ ਵਿਚ ਮਦਹੋਸ਼ ਹੋਇਆ ਹੋਇਆ ਕੜਕਿਆ ਕਿ ਇਸ ਨੂੰ ਨਿਖਾਸ ਚੌਂਕ ਵਿਚ ਪੁੱਠੀਆਂ ਮੁਸਕਾਂ ਦੇ ਕੇ ਹੱਥ ਪੈਰ ਨੂੜ ਕੇ ਸੁੱਟ ਦਿਉ, ਜੇਕਰ ਫਿਰ ਵੀ ਈਨ ਨਾ ਮੰਨੇ ਤਾਂ ਇਸ ਦੇ ਕੇਸ ਤੇ ਦਾੜ੍ਹੀ ਕੱਟ ਦਿਉ। ਭਾਈ ਸਾਹਿਬ ਅਡੋਲ ਅਤੇ ਅਹਿੱਲ ਰਹੇ ਅਤੇ ਉਹ ਭਾਣੇ ਵਿਚ ਵਿਚਰ ਰਹੇ ਸਨ। ਉਪਰੰਤ ਨਾਈ ਨੂੰ ਬੁਲਾ ਕੇ ਹੁਕਮ ਦਿੱਤਾ ਕਿ ਇਸ ਸਿੱਖੜੇ ਦੀ ਵਾਲਾਂ ਦੀ ਪੰਡ ਲਾਹ ਦਿਓ, ਇਸ ਦੇ ਵਾਲ ਕੱਟ ਦਿਉ। ਭਾਈ ਤਾਰੂ ਸਿੰਘ ਨੇ ਸਤਿਗੁਰਾਂ ਦੇ ਚਰਨਾਂ ਨਾਲ ਲਿਵ ਜੋੜ ਲਈ ਅਤੇ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਅ ਸਕਣ ਦੀ ਸਮਰੱਥਾ ਦੀ ਬਖਸ਼ਿਸ਼ ਲਈ ਅਰਦਾਸ ਕੀਤੀ। ਗੁਰਵਾਕ ਹੈ:

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*
*ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੮੧੯)

ਨਾਈ ਨੇ ਪੂਰੀ ਵਾਹ ਲਾਈ ਪਰੰਤੂ ਭਾਈ ਸਾਹਿਬ ਦੇ ਕੇਸ ਕੈਂਚੀ ਨਾਲ ਨਾ ਕੱਟੇ ਗਏ। ਸੂਬੇਦਾਰ ਨੇ ਕ੍ਰੋਧ ਵਿਚ ਆਖਿਆ ਕਿ ਮੋਚੀ ਨੂੰ ਬੁਲਾ ਕੇ ਇਸ ਦੀ ਖੋਪੜੀ ਹੀ ਲਾਹ ਦਿਓ। ਮੋਚੀ ਸੱਦਿਆ ਗਿਆ, ਉਸ ਨੇ ਰੰਬੀ ਨਾਲ ਭਾਈ ਸਾਹਿਬ ਦਾ ਖੋਪਰ ਸਰੀਰ ਨਾਲੋਂ ਵੱਖ ਕਰ ਦਿੱਤਾ। ਪਰ ਧੰਨ ਗੁਰਸਿੱਖੀ! *ਖੰਨਿਅਹੁ ਤਿਖੀ ਵਾਲਹੁ*

*ਨਿਕੀ* ਭਾਈ ਸਾਹਿਬ ਨੇ ਸੀ ਤਕ ਨਾਂਹ ਉਚਰੀ। ਸੂਬੇਦਾਰ ਇਹ ਵੇਖ ਕੇ ਦੰਗ ਹੈਰਾਨ ਤੇ ਪਰੇਸ਼ਾਨ ਰਹਿ ਗਿਆ। ਉਸ ਨੇ ਹੁਕਮ ਦਿੱਤਾ ਕਿ ਇਸ ਦੇ ਲਹੂ ਲੁਹਾਣ ਸਰੀਰ ਨੂੰ ਖਾਈ ਵਿਚ ਸੁੱਟ ਦਿਤਾ ਜਾਏ ਤਾਂ ਜੋ ਕਾਂ-ਕੁੱਤੇ ਖਾ ਜਾਣਗੇ। ਪਰੰਤੂ ਭਾਈ ਸਾਹਿਬ ਸਤਿਗੁਰਾਂ ਦਾ ਸ਼ੁਕਰਾਨਾ ਕਰ ਰਹੇ ਸਨ। ਗੁਰਵਾਕ ਹੈ:

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੫)*

ਭਾਈ ਸਾਹਿਬ ਅਜਪਾ ਜਾਪ ਵਿਚ ਲੀਨ ਹੋ ਗਏ। ਤਿੰਨ ਦਿਨਾਂ ਬਾਅਦ ਸੂਬੇਦਾਰ ਉਸੇ ਰਸਤੇ ਲੰਘਿਆ। ਉਸ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਸ ਨੇ ਦੇਖਿਆ ਭਾਈ ਤਾਰੂ ਸਿੰਘ ਜੀਵਤ ਹੈ ਅਤੇ ਗੁਰਬਾਣੀ ਦੇ ਪਾਠ ਵਿਚ ਲੀਨ ਹੈ। ਸੂਬੇਦਾਰ ਨੇ ਪੁੱਛਿਆ, ਓਏ ਤੂੰ ਅਜੇ ਮਰਿਆ ਨਹੀਂ? ਭਾਈ ਸਾਹਿਬ ਨੇ ਬੜੇ ਸਹਿਜ ਨਾਲ ਉੱਤਰ ਦਿੱਤਾ ਕਿ ਉਹ ਸੂਬੇਦਾਰ ਅਤੇ ਉਸ ਦੇ ਪੁੱਤਰ ਨੂੰ ਅੱਗੇ ਲਾ ਕੇ ਦੋਜਖ ਨੂੰ ਭੇਜ ਕੇ ਹੀ ਗੁਰੂ-ਚਰਨਾਂ ਵਿਚ ਜਾਣਗੇ। ਲਾਗੇ ਤਰਖਾਣਾਂ ਦੀ ਬਸਤੀ ਅਤੇ ਧਰਮਸ਼ਾਲਾ ਸੀ। ਸੂਬੇਦਾਰ ਨੇ ਹੁਕਮ ਦਿੱਤਾ ਕਿ ਉਹ (ਤਰਖਾਣ) ਉਸ ਨੂੰ ਚੁੱਕ ਕੇ ਲੈ ਜਾਣ। ਤਰਖਾਣਾਂ ਨੇ ਭਾਈ ਸਾਹਿਬ ਨੂੰ ਧਰਮਸ਼ਾਲਾ ਵਿਚ ਲਿਜਾ ਕੇ ਉਨਾਂ ਦੀ ਮਲ੍ਹਮ-ਪੱਟੀ ਕਰਨੀ ਸ਼ੁਰੂ ਕਰ ਦਿੱਤੀ। ਉਧਰ ਤਿੰਨ ਦਿਨਾਂ ਬਾਅਦ ਸੂਬੇਦਾਰ ਦਾ ਲੜਕਾ ਅਹੀਏ ਖਾਨ ਸ਼ਿਕਾਰ ਖੇਡਦਾ ਹੋਇਆ ਘੋੜੇ ਤੋਂ ਡਿੱਗ ਗਿਆ ਪਰੰਤੂ ਉਸ ਦਾ ਪੈਰ ਘੋੜੇ ਦੀ ਰਕਾਬ ਵਿਚ ਫਸ ਗਿਆ। ਘੋੜਾ ਡਰ ਕੇ ਦੌੜ ਲਿਆ ਅਤੇ ਦੂਰ ਤੀਕ ਸੂਬੇਦਾਰ ਦੇ ਲੜਕੇ ਅਹੀਏ ਖਾਨ ਨੂੰ ਘੜੀਸ-ਘੜੀਸ ਕੇ ਤੁੰਬਾ-ਤੁੰਬਾ ਕਰ ਕੇ ਦੋਜਖ ਨੂੰ ਭੇਜ ਦਿੱਤਾ। ਸੂਬੇਦਾਰ ਧਾਹਾਂ ਮਾਰ-ਮਾਰ ਕੇ ਪੁੱਤਰ ਦੇ ਵਿਜੋਗ ਵਿਚ ਹਾਲੋਂ ਬੇਹਾਲ ਹੋ ਗਿਆ ਅਤੇ ਉਸ ਨੂੰ ਪਿਸ਼ਾਬ ਦਾ ਬੰਨ੍ਹ ਪੈ ਗਿਆ। ਉੱਚੀ-ਉੱਚੀ ਚੀਕਾਂ ਮਾਰੇ। ਹਾਏ ਪੁਕਾਰ ਕਰੇ। ਗੁਰਵਾਕ ਹੈ:

*ਸੰਤਾ ਨਾਲ ਵੈਰ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ॥*
*ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੯)*

ਸਾਰੇ ਇਲਾਜ ਵਿਅਰਥ ਹੋ ਗਏ। ਅੰਤ ਕਿਸੇ ਅਹਿਲਕਾਰ ਦੀ ਸਲਾਹ 'ਤੇ ਲਾਹੌਰ ਦੇ ਕੋਤਵਾਲ ਭਾਈ ਸੁਬੇਗ ਸਿੰਘ ਨੂੰ ਸੱਦਿਆ ਗਿਆ। ਉਨ੍ਹਾਂ ਦਾ ਸਿੱਖਾਂ ਅੰਦਰ ਵੀ ਕਾਫੀ ਅਸਰ-ਰਸੂਖ ਅਤੇ ਮਾਣ-ਸਨਮਾਨ ਸੀ। ਸੂਬੇਦਾਰ ਨੇ ਭਾਈ ਸੁਬੇਗ ਸਿੰਘ ਨੂੰ ਮਿੰਨਤਾਂ ਤਰਲੇ ਕਰ ਕੇ ਅਰਜੋਈ ਕੀਤੀ ਕਿ ਉਹ ਭਾਈ ਤਾਰੂ ਸਿੰਘ ਪਾਸੋਂ ਉਸ ਦੀ ਭੁਲ ਬਖਸ਼ਾ ਦੇਣ। ਸੂਬੇਦਾਰ ਨੂੰ ਤੜਫਦੇ ਵੇਖ ਭਾਈ ਸੁਬੇਗ ਸਿੰਘ ਨੇ ਭਾਈ ਘਨ੍ਹੱਈਆ ਜੀ ਵੱਲੋਂ ਪਾਈ ਪਿਰਤ ਅਤੇ ਗੁਰ ਉਪਦੇਸ਼ *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ* ਅਨੁਸਾਰ ਭਾਈ ਤਾਰੂ ਸਿੰਘ ਜੀ ਪਾਸ ਜਾ ਕੇ ਬੇਨਤੀ ਕੀਤੀ। ਭਾਈ ਸੁਬੇਗ ਸਿੰਘ ਨੇ ਭਾਈ ਤਾਰੂ ਸਿੰਘ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਦ੍ਰਿੜ੍ਹ ਕਰਵਾਇਆ। ਗੁਰਵਾਕ ਹੈ:

*ਸੰਤ ਕੀ ਨਿੰਦਾ ਦੋਖ ਮਹਿ ਦੋਖੁ॥*

*ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੦)*

ਭਾਈ ਸਾਹਿਬ ਨੇ ਕਿਹਾ ਕਿ "ਮੇਰੇ ਪਾਸੋਂ ਤਾਂ ਹੁਣ ਤੀਰ ਨਿਕਲ ਗਿਆ ਹੁਣ ਤਾਂ ਗੁਰੂ ਖਾਲਸਾ ਪੰਥ ਹੀ ਬਖਸ਼ਣ ਦੇ ਸਮਰੱਥ ਹੈ।" ਭਾਈ ਸੁਬੇਗ ਸਿੰਘ ਦਲ ਖਾਲਸਾ ਗੁਰੂ-ਪੰਥ ਦੇ ਜਾ ਪੇਸ਼ ਹੋਇਆ ਅਤੇ ਸੂਬੇਦਾਰ ਲਈ ਖਿਮਾਂ ਯਾਚਨਾ ਲਈ ਬੇਨਤੀ ਕੀਤੀ। ਭਾਈ ਸੁਬੇਗ ਸਿੰਘ ਨੇ ਖਾਲਸਾ ਪੰਥ ਨੂੰ ਗੁਰ ਉਪਦੇਸ਼ *ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ* ਵੱਲ ਧਿਆਨ ਦੁਆਇਆ। ਅਰਦਾਸ ਉਪਰੰਤ ਗੁਰਮਤਾ ਸੋਧਿਆ ਕਿ ਭਾਈ ਤਾਰੂ ਸਿੰਘ ਦੀ ਜੁੱਤੀ ਸੂਬੇਦਾਰ ਦੇ ਸਿਰ ਵਿਚ ਮਾਰੋ ਤਾਂ ਹੀ ਉਸ ਦਾ ਪਿਸ਼ਾਬ ਦਾ ਬੰਨ੍ਹ ਟੁੱਟ ਸਕੇਗਾ, ਭਾਈ ਸੁਬੇਗ ਸਿੰਘ ਭਾਈ ਤਾਰੂ ਸਿੰਘ ਦੀ ਜੁੱਤੀ ਲੈ ਕੇ ਸੂਬੇਦਾਰ ਪਾਸ ਪਹੁੰਚਿਆ ਅਤੇ ਸਾਰੀ ਗੱਲ ਦੱਸੀ। ਸੂਬੇਦਾਰ ਨੇ ਕਿਹਾ ਕਿ ਉਸਨੂੰ ਸ਼ਰਤ ਮਨਜ਼ੂਰ ਹੈ। ਗੁਰਵਾਕ ਹੈ:-

*ਹਰਿ ਜੀਉ ਅਹੰਕਾਰ ਨ ਭਾਵਈ ਵੇਦ ਕੂਕਿ ਸੁਣਾਵਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੮੯)*

ਖਾਨ ਦਾ ਹੰਕਾਰ ਟੁੱਟ ਗਿਆ, ਮੌਤ ਤੋਂ ਡਰਦਾ ਇਤਨਾ ਨੀਵਾਂ ਹੋ ਗਿਆ। ਜਿਉਂ-ਜਿਉਂ ਭਾਈ ਸਾਹਿਬ ਦੀ ਜੁੱਤੀ ਸੂਬੇਦਾਰ ਦੇ ਸਿਰ ਵਿਚ ਮਾਰੀ ਜਾਵੇ ਤਿਉਂ ਤਿਉਂ ਉਸ ਦਾ ਪਿਸ਼ਾਬ ਦਾ ਬੰਨ੍ਹ ਟੁੱਟਦਾ ਜਾਵੇ। ਅੰਤ ੨੪ ਦਿਨਾਂ ਬਾਅਦ ਸੂਬੇਦਾਰ ਦੀ ਮੌਤ ਹੋ ਗਈ ਅਤੇ ਉਹ ਪਾਪਾਂ ਦਾ ਭਾਰ ਆਪਣੇ ਸਿਰ ਲੱਦ ਕੇ ਦੋਜ਼ਖ ਨੂੰ ਚਲਾ ਗਿਆ। ਉਧਰ ਭਾਈ ਤਾਰੂ ਸਿੰਘ ਨੂੰ ਜਦੋਂ ਇਹ ਖ਼ਬਰ ਹੋਈ ਕਿ ਦੋਵੇਂ ਪਿਉ-ਪੁੱਤਰ ਦੋਜ਼ਖ ਨੂੰ ਪਲਾਨ ਕਰ ਗਏ ਹਨ ਤਾਂ ਭਾਈ ਸਾਹਿਬ ਨੇ ਗੁਰੂ ਚਰਨਾਂ ਦਾ ਧਿਆਨ ਧਰਦਿਆਂ ਸੰਨ ੧੭੪੫ ਵਿਚ ਆਪਣੀ ਆਤਮਾ ਪਰਮ ਤੱਤ ਵਿਚ ਲੀਨ ਕਰ ਦਿੱਤੀ। ਸੱਚਮੁਚ ਹੀ ਸਤਿਗੁਰਾਂ ਨੇ ਗੁਰਸਿੱਖ ਦੀ ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਅ ਦਿੱਤੀ। ਇਸ ਮਹਾਨ ਸ਼ਹੀਦੀ ਨਾਲ ਸਤਿਗੁਰਾਂ ਦਾ ਮਹਾਂਵਾਕ ਅਮਲੀ ਰੂਪ ਵਿਚ ਜਗਤ ਦੇ ਸਾਹਮਣੇ ਪ੍ਰਗਟ ਹੋ ਗਿਆ। ਗੁਰਵਾਕ ਹੈ:

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥*
*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੦੦)*

ਉਪਰੰਤ ਗੁਰ ਮਰਿਆਦਾ ਅਨੁਸਾਰ ਉਨ੍ਹਾਂ ਦੀ ਦੇਹ ਦਾ ਸਸਕਾਰ ਕਰ ਦਿੱਤਾ ਗਿਆ। ਭਾਈ ਸਾਹਿਬ ਦੇ ਅੰਤਮ ਸਸਕਾਰ ਵਾਲੀ ਪਵਿੱਤਰ ਥਾਂ ਉੱਤੇ ਸ਼ਹੀਦ ਗੰਜ ਸੁਸ਼ੋਭਿਤ ਹੈ ਜਿੱਥੇ ੧੯੪੭ ਈ. ਤੋਂ ਪਹਿਲਾਂ ਸ਼ਹੀਦੀ ਜੋੜ ਮੇਲਾ ਲਗਦਾ ਸੀ। ਹੁਣ ਵੀ ਪਾਕਿਸਤਾਨ ਵਿਚ ਰਹਿੰਦੀ ਸਿੱਖ ਸੰਗਤ ਅਤੇ ਵਿਦੇਸ਼ਾਂ ਵਿੱਚੋਂ ਜਾਣ ਵਾਲੇ ਸਿੱਖ ਸ਼ਰਧਾਲੂ ਯਾਤਰੀ ਇਸ ਅਸਥਾਨ ਉੱਤੇ ਨਤਮਸਤਕ ਹੋ ਕੇ ਸਿਜਦਾ ਕਰਦੇ ਹਨ ਅਤੇ ਆਪਣੀ ਸ਼ਰਧਾ ਅਤੇ ਸਤਿਕਾਰ ਮਹਾਨ ਸ਼ਹੀਦ ਨੂੰ ਭੇਟ ਕਰਦੇ ਹਨ।

ਸਿੱਖ ਕੌਮ ਹਮੇਸ਼ਾ ਹਮੇਸ਼ਾ ਲਈ ਇਸ ਮਹਾਨ ਅਤੇ ਅਲੌਕਿਕ ਸ਼ਹੀਦੀ ਉੱਤੇ ਮਾਣ ਅਤੇ ਗੌਰਵ ਮਹਿਸੂਸ ਕਰਦੀ ਰਹੇਗੀ। ਭਾਈ ਤਾਰੂ ਸਿੰਘ ਜੀ ਸ਼ਹੀਦੀ ਪਾ ਕੇ

ਗੁਰਵਾਕ ਸਫ਼ਲ ਕਰ ਗਏ ਹਨ। ਗੁਰਵਾਕ ਹਨ:

*– ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੭੯)*

*– ਸਫਲ ਸਫਲ ਭਈ ਸਫਲ ਜਾਤ੍ਰਾ॥*
*ਆਵਣ ਜਾਣ ਰਹੇ ਮਿਲੇ ਸਾਧਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੭)*

ਸਤਿਗੁਰਾਂ ਦੇ ਉਕਤ ਮਹਾਂਵਾਕ ਉੱਤੇ ਪੂਰੇ ਉਤਰਦਿਆਂ ਭਾਈ ਤਾਰੂ ਸਿੰਘ ਜੀ ਸਦਾ ਸਦਾ ਲਈ "ਏਕਹਿ ਆਵਨ ਫਿਰਿ ਜੋਨਿ ਨ ਆਇਆ" ਅਨੁਸਾਰ ਨਾਨਕਸ਼ਾਹੀ ਕੈਲੰਡਰ ਅਨੁਸਾਰ ੦੧ ਜੁਲਾਈ, ੧੭੪੫ ਈ. ਨੂੰ ਗੁਰ-ਚਰਨਾਂ ਵਿਚ ਜਾ ਬਿਰਾਜੇ ਅਤੇ ਹਮੇਸ਼ਾ-ਹਮੇਸ਼ਾ ਲਈ ਅਮਰ ਹੋ ਗਏ। ਉਨ੍ਹਾਂ ਦੀ ਸ਼ਹੀਦੀ ਸਿੱਖ ਕੌਮ ਲਈ ਪੀੜ੍ਹੀ-ਦਰ-ਪੀੜ੍ਹੀ ਚਾਨਣ-ਮੁਨਾਰੇ ਦਾ ਕੰਮ ਕਰਦੀ ਰਹੇਗੀ। ਕਿਸੇ ਸ਼ਾਇਰ ਨੇ ਅਜਿਹੇ ਸ਼ਹੀਦਾਂ ਪ੍ਰਤੀ ਇਉਂ ਲਿਖਿਆ ਹੈ:

*ਜਦ ਡੁੱਲਦਾ ਖ਼ੂਨ ਸ਼ਹੀਦਾਂ ਦਾ ਤਕਦੀਰ ਬਦਲਦੀ ਕੌਮਾਂ ਦੀ,*
*ਰੰਬੀਆਂ ਨਾਲ ਖੋਪਰ ਲਹਿੰਦੇ ਜਦ, ਤਸਵੀਰ ਬਦਲਦੀ ਕੌਮਾਂ ਦੀ।*
*ਜਦ ਚਰਬੀ ਢਲੇ ਸ਼ਹੀਦਾਂ ਦੀ ਰੂਹਾਂ ਵਿਚ ਚਾਨਣ ਹੋ ਜਾਵੇ,*
*ਜਦ ਉੱਸਰੇ ਕੰਧ ਮਾਸੂਮਾਂ ਦੀ ਡਿਗਦੀ ਹੋਈ ਕੌਮ ਖਲੋ ਜਾਵੇ।*

ਅੱਜ ਸਾਡੀ ਨੌਜੁਆਨ ਪੀੜ੍ਹੀ ਕਿਹੜੇ ਵਹਿਣ ਵਿਚ ਵਹਿ ਤੁਰੀ ਹੈ? ਸਾਡੇ ਲਈ ਤਾਂ ਉਪਦੇਸ਼ ਸੀ, "ਮੇਰਾ ਸਿਰ ਜਾਏ ਤਾਂ ਜਾਏ ਮੇਰਾ ਸਿਖੀ ਸਿਦਕ ਨਾ ਜਾਏ।" ਪਰ ਸਾਡੇ ਨੌਜੁਆਨ ਬੱਚੇ ਅੱਜ ਆਪਣੇ ਆਪ ਹੀ ਆਪਣੇ ਕੇਸ ਅਤੇ ਦਾੜ੍ਹੀ ਕਤਲ ਕਰਾਉਣ ਲਈ ਨਾਈ ਦੀ ਦੁਕਾਨ ਜਾ ਚੜ੍ਹਦੇ ਹਨ। ਇਨ੍ਹਾਂ ਬੱਚਿਆਂ ਸਾਹਮਣੇ ਹੁਣ ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ਼ ਸਿੰਘ, ਭਾਈ ਜੈ ਸਿੰਘ ਖਲਕੱਟ ਆਦਿ ਵਰਗੇ ਅਨੇਕਾਂ ਸਿੰਘ ਸੂਰਮੇ ਮਾਡਲ ਨਹੀਂ ਰਹੇ ਸਗੋਂ ਸਮਾਜ ਵਿਚ ਨੰਗੇਜ਼ਵਾਦ, ਅਸ਼ਲੀਲਤਾ ਅਤੇ ਲੱਚਰਤਾ ਫੈਲਾਉਣ ਵਾਲੇ ਨਾਚੇ ਅਤੇ ਨਾਚੀਆਂ ਹੀ ਇਨ੍ਹਾਂ ਲਈ ਮਾਡਲ ਰਹਿ ਗਏ ਹਨ।

ਆਓ! ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ ਉੱਤੇ ਮਾਣ ਕਰਦਿਆਂ ਆਪਣੇ ਵਿਲੱਖਣ ਵਿਰਸੇ ਅਤੇ ਸ਼ਾਨਾਂਮੱਤੇ ਇਤਿਹਾਸ ਦੇ ਵਾਰਸ ਬਣਦਿਆਂ ਪਤਿਤਪੁਣੇ ਤੋਂ ਛੁਟਕਾਰਾ ਪਾਈਏ ਅਤੇ ਆਪਣਾ ਜੀਵਨ "ਸਾਬਤ ਸੂਰਤ ਦਸਤਾਰ ਸਿਰਾ" ਦੇ ਮਹਾਨ ਸਿਧਾਂਤ ਅਨੁਸਾਰ ਜੀਵੀਏ। ਵਰਨਾ ਆਪਣੀ ਹੋਂਦ ਹਸਤੀ ਨੂੰ ਹੀ ਖ਼ਤਰਾ ਬਣ ਜਾਵੇਗਾ ਅਤੇ ਜਿਹੜਾ ਕੰਮ ਸਾਰੇ ਜ਼ੋਰ, ਯਤਨ, ਲਾਲਚ ਅਤੇ ਸਾਜ਼ਿਸ਼ਾਂ ਨਾਲ ਪੰਥ-ਦੋਖੀ ਸ਼ਕਤੀਆਂ ਨਹੀਂ ਕਰ ਸਕੀਆਂ ਉਹ ਅਸੀਂ ਖੁਦ ਹੀ ਕਰ ਲਵਾਂਗੇ।

**ਬਾਕੀ ਪੰਨਾ ੬੩ 'ਤੇ**

# ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ

*-ਸ੍ਰੀ ਰਮੇਸ਼ ਬੱਗਾ ਚੋਹਲਾ**

ਧਰਮ ਦੀ ਕਾਰ ਅਤੇ ਸੁਚੱਜਾ (ਸਰਬੱਤ ਦੇ ਭਲੇ ਵਾਲਾ) ਵਿਹਾਰ ਸਿੱਖੀ ਜੀਵਨ-ਜਾਚ ਦਾ ਅਹਿਮ ਹਿੱਸਾ ਹੈ। ਇਹ ਕਾਰ ਤੇ ਵਿਹਾਰ ਸਿੱਖ ਨੂੰ ਜਿੱਥੇ ਗੁਰਬਾਣੀ ਨਾਲ ਜੋੜੀ ਰੱਖਦੇ ਹਨ, ਉੱਥੇ ਲੋੜ ਪੈਣ 'ਤੇ ਕੁਰਬਾਨੀ ਲਈ ਤੱਤਪਰ ਰਹਿਣ ਵਾਸਤੇ ਵੀ ਪ੍ਰੇਰਦੇ ਰਹਿੰਦੇ ਹਨ। ਰੱਬੀ ਬਖਸ਼ਿਸ਼ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ ਜਿੱਥੇ ਪ੍ਰੇਮ ਦੀ ਖੇਡ ਖੇਡਣ ਦਾ ਹੋਕਾ ਦਿੰਦੇ ਹਨ, ਉੱਥੇ ਇਸ ਉੱਚੀ ਅਤੇ ਸੁੱਚੀ ਖੇਡ ਦੀ ਨਿਰਵਿਘਨਤਾ ਲਈ ਕੁਰਬਾਨੀ ਦਾ ਜਜ਼ਬਾ ਵੀ ਜਗਾਉਂਦੇ ਹਨ। ਇਸ ਪਵਿੱਤਰ ਜਜ਼ਬੇ ਅਧੀਨ ਹੀ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿਦਕੀ ਸਿੱਖ 'ਸੀਸ ਤਲੀ 'ਤੇ ਧਰ ਕੇ' ਆਪਣੇ ਧਾਰਮਿਕ ਅਤੇ ਰਾਜਨੀਤਕ ਨਿਸ਼ਾਨੇ ਪ੍ਰਾਪਤ ਕਰਦੇ ਰਹੇ ਹਨ। ਇਸ ਤਰ੍ਹਾਂ ਦੀ ਮਾਣ-ਮੱਤੀ ਪ੍ਰਾਪਤੀ ਕਰਨ ਵਾਲਿਆਂ ਵਿਚ ਹੀ ਸ਼ਾਮਿਲ ਹੈ ਦੋ ਸੂਰਮੇ ਸਿੱਖਾਂ ਭਾਈ ਸੁੱਖਾ ਸਿੰਘ ਮਾੜੀ ਕੰਬੋਕੀ ਅਤੇ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਦਾ ਨਾਂ ਜਿਨ੍ਹਾਂ ਮਣਾਂ-ਮੂੰਹੀਂ ਦਲੇਰੀ ਨਾਲ ਦਿਨ-ਦੀਵੀਂ ਮੱਸੇ ਰੰਗੜ ਦਾ ਸਿਰ ਵੱਢ ਕੇ ਇੱਕ ਨਵਾਂ ਇਤਿਹਾਸ ਰਚਿਆ ਸੀ। ਸਿੱਖ ਇਤਿਹਾਸ ਦਾ ਇਹ ਪੰਨਾ ਦੱਸਦਾ ਹੈ ਕਿ ਇੱਕ ਸਿੱਖ ਨੂੰ ਉਸ ਦਾ ਗੁਰੂ ਅਤੇ ਉਸ ਨਾਲ ਜੁੜੇ ਗੁਰਧਾਮ ਜਾਨ ਤੋਂ ਵੀ ਵੱਧ ਪਿਆਰੇ ਹੁੰਦੇ ਹਨ।

ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਨੇ ਸਿੱਖੀ ਦਾ ਖ਼ੁਰਾ-ਖੋਜ ਮਿਟਾਉਣ ਦੀ ਪੱਕੀ ਠਾਣ ਲਈ ਸੀ। ਇਸ ਠਾਣਤਾ ਦਾ ਭਾਈਵਾਲ ਉਸ ਨੇ ਪਿੰਡ ਮੰਡਿਆਲੇ ਦੇ ਵਸਨੀਕ ਚੌਧਰੀ ਮੱਸੇ ਰੰਗੜ ਨੂੰ ਵੀ ਬਣਾ ਲਿਆ। ਆਪਣੀ ਸਿੱਖ ਵਿਰੋਧੀ ਨੀਤੀ ਅਧੀਨ ਉਸ ਨੇ ਮੱਸੇ ਨੂੰ ਥਾਪੜਾ ਦੇ ਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਬੇਅਦਬ ਕਰਨ ਲਈ ਭੇਜ ਦਿੱਤਾ। ਹਕੂਮਤ ਦੇ ਇਸ ਥਾਪੜੇ ਨਾਲ ਰੰਗੜ ਦੀ ਬੁੱਧੀ ਭ੍ਰਿਸ਼ਟ ਹੋ ਗਈ ਅਤੇ ਉਹ ਹੰਕਾਰ ਦੇ ਘੋੜੇ 'ਤੇ ਸਵਾਰ ਹੋ ਕੇ ਮਨਆਈਆਂ ਕਰਨ ਲੱਗਾ। ਪਵਿੱਤਰ ਸ੍ਰੀ ਦਰਬਾਰ ਸਾਹਿਬ ਵਿਚ ਮੰਜਾ ਡਾਹ ਕੇ ਉਸ ਨੀਚ ਨੇ ਹੁੱਕੇ ਦੀ ਗੁੜਗੁੜਾਹਟ ਪੈਦਾ ਕਰ ਦਿੱਤੀ ਅਤੇ ਨਾਲ ਹੀ ਸ਼ਰਾਬ ਆਦਿ ਦਾ ਦੌਰ ਵੀ ਚਲਾ ਦਿੱਤਾ। ਵੇਸਵਾ ਨਾਚ ਕਰਵਾ ਕੇ ਉਹ ਖ਼ੁਦਾ ਦਾ ਖ਼ੌਫ਼ ਭੁਲਾ ਕੇ ਬਹਿ ਗਿਆ।

ਚੌਧਰੀ ਦਾ ਇਹ ਦੁਰਾਚਾਰੀ ਸਿਲਸਿਲਾ ਕੁਝ ਕੁ ਦਿਨ ਤਕ ਤਾਂ ਚੱਲਦਾ ਰਿਹਾ ਪਰ ਅਖੀਰ ਇਸ ਦੀ ਖ਼ਬਰ ਬੀਕਾਨੇਰ (ਰਾਜਸਥਾਨ) ਵਿਚ ਵਸਦੇ ਖ਼ਾਲਸੇ ਕੋਲ ਪਹੁੰਚ ਗਈ। ਇਹ ਖ਼ਬਰ ਪਹੁੰਚਾਉਣ ਵਾਲਾ ਪਿੰਡ ਕੰਗ ਦਾ ਵਾਸੀ ਭਾਈ ਬਲਾਕਾ

** #੧੩੪੮/੧੭/੧ ਗਲੀ ਨੰ:੮, ਰਿਸ਼ੀ ਨਗਰ ਐਕਸਟੈਨਸ਼ਨ, ਲੁਧਿਆਣਾ। ਮੋ. ੯੪੯੩੧੩੨੭੧੯*

ਸਿੰਘ ਸੀ। ਬੇਅਦਬੀ ਦੀ ਖ਼ਬਰ ਸੁਣਦਿਆਂ ਹੀ ਸਿੰਘਾਂ ਦਾ ਖ਼ੂਨ ਖੌਲ੍ਹਣ ਲੱਗਾ। ਇਸ ਖੌਲ੍ਹੇ ਖ਼ੂਨ ਦੀ ਬਦੌਲਤ ਜਥੇਦਾਰ ਬੁੱਢਾ ਸਿੰਘ ਨੇ ਸਿੰਘਾਂ ਨੂੰ ਸੰਬੋਧਨ ਕਰ ਕੇ ਕਿਹਾ, "ਖ਼ਾਲਸਾ ਜੀ! ਵੈਰੀਆਂ ਨੇ ਸਾਡੇ ਗੁਰਧਾਮ 'ਤੇ ਕਬਜ਼ਾ ਕਰ ਕੇ ਗੁਰੂ-ਘਰ ਦੀ ਮਰਯਾਦਾ ਦਾ ਘਾਣ ਕਰ ਦਿੱਤਾ ਹੈ। ਜੇ ਅੱਜ ਅਸੀਂ ਇਸ ਮਰਯਾਦਾ ਨੂੰ ਕਾਇਮ ਨਾ ਰੱਖ ਸਕੇ ਤਾਂ ਆਪਣੇ ਗੁਰੂ ਨੂੰ ਮੂੰਹ ਦਿਖਾਉਣ ਦੇ ਕਾਬਿਲ ਨਹੀਂ ਰਹਾਂਗੇ। ਸੋ ਉੱਠੇ ਕੋਈ ਸੂਰਮਾ, ਜਿਹੜਾ ਉਸ ਦੁਸ਼ਟ ਰੰਗੜ ਦਾ ਸਿਰ ਵੱਢ ਕੇ ਗੁਰੂ ਰਾਮਦਾਸ ਪਾਤਸ਼ਾਹ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੇ!"

ਜਥੇਦਾਰ ਬੁੱਢਾ ਸਿੰਘ ਦੀ ਵੰਗਾਰ ਸੁਣ ਕੇ ਇਕੱਠ ਵਿੱਚੋਂ ਦੋ ਸੂਰਮੇ ਭਾਈ ਸੁੱਖਾ ਸਿੰਘ ਮਾੜੀ ਕੰਬੋਕੀ ਅਤੇ ਭਾਈ ਮਹਿਤਾਬ ਸਿੰਘ ਮੀਰਾਂਕੋਟੀਆ ਉੱਠ ਖੜ੍ਹੇ ਹੋਏ ਅਤੇ ਹੱਥ ਜੋੜ ਕੇ ਕਹਿਣ ਲੱਗੇ ਕਿ, "ਜਥੇਦਾਰ ਜੀ! ਇਸ ਸੇਵਾ ਦਾ ਮੌਕਾ ਸਾਨੂੰ ਬਖਸ਼ੋ, ਅਸੀਂ ਵਾਅਦਾ ਕਰਦੇ ਹਾਂ ਕਿ ਜਾਂ ਤਾਂ ਉਸ ਪਾਪੀ ਦਾ ਸਿਰ ਵੱਢ ਕੇ ਪੰਥ ਦੀ ਝੋਲੀ ਵਿਚ ਪਾ ਦੇਵਾਂਗੇ ਜਾਂ ਫਿਰ ਆਪਣੇ ਸਿਰ (ਸ਼ਹੀਦ ਹੋ ਕੇ) ਗੁਰੂ ਦੇ ਲੇਖੇ ਲਾ ਦੇਵਾਂਗੇ।"

ਵਾਅਦਾ ਕਰ ਕੇ ਦੋਵਾਂ ਸੂਰਮਿਆਂ ਨੇ ਅਰਦਾਸਾ ਸੋਧਿਆ ਅਤੇ ਮੱਸੇ ਦੀ ਮੌਤ ਬਣ ਕੇ ਬੀਕਾਨੇਰ ਤੋਂ ਸ੍ਰੀ ਅੰਮ੍ਰਿਤਸਰ ਵੱਲ ਨੂੰ ਰਵਾਨਾ ਹੋ ਗਏ। ਦੋਵਾਂ ਸਿੰਘਾਂ ਦੇ ਘੋੜੇ ਹਵਾ ਨਾਲ ਗੱਲਾਂ ਕਰਦੇ ਜਾ ਰਹੇ ਸਨ। ਰਸਤੇ ਵਿਚ ਇੱਕ ਖੂਹ 'ਤੇ ਠਹਿਰ ਕੇ ਦੋਵਾਂ ਨੇ ਜਲ ਛਕਿਆ ਅਤੇ ਮੱਸੇ ਨੂੰ ਮਜ਼ਾ ਚਖਾਉਣ ਦੀ ਵਿਉਤਬੰਦੀ ਕਰਨ ਲੱਗੇ। ਇਸ ਵਿਉਂਤਬੰਦੀ ਤਹਿਤ ਉਨ੍ਹਾਂ ਦੋਵਾਂ ਨੇ ਚੌਧਰੀਆਂ ਦਾ ਭੇਸ ਧਾਰਨ ਕੀਤਾ ਅਤੇ ਇਕ ਆਵੇ ਤੋਂ ਘੜੇ ਖ਼੍ਰੀਦ ਕੇ ਉਸ ਦੀਆਂ ਠੀਕਰੀਆਂ ਬਣਾ ਲਈਆਂ। ਇਹ ਠੀਕਰੀਆਂ ਥੈਲ਼ੀਆਂ ਵਿਚ ਭਰ ਕੇ ਉਹ ਆਪਣੀ ਮੰਜ਼ਿਲ ਵੱਲ ਵਧਣ ਲੱਗੇ।

ਘੋੜਿਆਂ 'ਤੇ ਲੱਦੀਆਂ ਥੈਲੀਆਂ ਅਤੇ ਪੁਸ਼ਾਕ ਤੋਂ ਉਹ ਕਿਸੇ ਪਿੰਡ ਦੇ ਚੌਧਰੀ ਜਾਂ ਨੰਬਰਦਾਰ ਲੱਗਦੇ ਸਨ। ਦੁਪਹਿਰ ਦਾ ਸਮਾਂ ਸੀ ਅਤੇ ਮੁਗ਼ਲ ਸਿਪਾਹੀ ਆਰਾਮ ਕਰ ਰਹੇ ਸਨ। ਜਿਹੜੇ ਜਾਗ ਰਹੇ ਸਨ ਉਨ੍ਹਾਂ ਨੂੰ ਵੀ ਇੰਝ ਲੱਗਾ ਕਿ ਇਹ ਕੋਈ ਚੌਧਰੀ ਹਨ ਜਿਹੜੇ ਮਾਮਲਾ ਤਾਰਣ ਆਏ ਹੋਣਗੇ। ਮਾਹੌਲ ਦਾ ਲਾਹਾ ਲੈ ਕੇ ਦੋਵੇਂ ਸਿੰਘ ਘੋੜਿਆਂ ਸਮੇਤ ਪਰਕਰਮਾ ਵਿਚ ਪਹੁੰਚ ਗਏ।

ਸ੍ਰੀ ਦਰਬਾਰ ਸਾਹਿਬ ਦੇ ਸਨਮੁਖ ਹੋ ਕੇ ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਨੇ ਅਰਦਾਸ ਕੀਤੀ- 'ਧੰਨ ਧੰਨ! ਗੁਰੂ ਰਾਮਦਾਸ ਪਾਤਸ਼ਾਹ ਸੇਵਕਾਂ ਦੀ ਲਾਜ ਰੱਖਣੀ ਅਤੇ ਬਖ਼ਸ਼ਿਸ ਕਰਨੀ ਕਿ ਅਸੀਂ ਆਪਣੇ ਮਨੋਰਥ ਵਿਚ ਕਾਮਯਾਬ ਹੋ ਕੇ ਕੀਤੇ ਹੋਏ ਵਾਅਦੇ ਨੂੰ ਨਿਭਾਅ ਸਕੀਏ।

ਅਰਦਾਸ ਕਰ ਕੇ ਦੋਵੇਂ ਜਣੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵੱਲ ਵੱਧਣ ਲੱਗੇ। ਸ੍ਰੀ ਦਰਬਾਰ ਵਿਚ ਪਹੁੰਚ ਕੇ ਸਿੰਘਾਂ ਨੇ ਦੇਖਿਆ ਕਿ ਜਿੱਥੇ ਕਦੇ ਰੱਬ

ਦੀ ਕੀਰਤੀ ਗਾਈ ਜਾਂਦੀ ਸੀ ਉਸ ਸਥਾਨ 'ਤੇ ਮੱਸੇ ਦੀ ਮਸਤੀ ਚੱਲ ਰਹੀ ਸੀ। ਵੇਸਵਾ ਦਾ ਨਾਚ ਹੋ ਰਿਹਾ ਸੀ ਅਤੇ ਸ਼ਰਾਬ ਦਾ ਦੌਰ ਚੱਲ ਰਿਹਾ ਸੀ। ਹਕੂਮਤੀ ਸ਼ਹਿ 'ਤੇ ਰੰਘੜ ਖ਼ਾਲਸੇ ਦਾ ਖ਼ੌਫ ਭੁਲਾਈ ਬੈਠਾ ਸੀ।

"ਸਮੇਂ ਦਾ ਹਿਸਾਬ ਬਕਾਇਆ ਸੀ ਜੋ ਕਰਨ ਵਾਸਤੇ ਆਏ ਹਾਂ।" ਇਹ ਕਹਿ ਕੇ ਉਨ੍ਹਾਂ ਨੇ ਥੈਲੀਆਂ ਪਲੰਘ ਹੇਠਾਂ ਸੁੱਟ ਦਿੱਤੀਆਂ। ਪਲੰਘ ਹੇਠਲੀਆਂ ਥੈਲੀਆਂ ਨੂੰ ਚੁੱਕਣ ਲਈ ਜਦੋਂ ਚੌਧਰੀ ਹੇਠਾਂ ਵੱਲ ਝੁਕਿਆ ਤਾਂ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਨੇ ਕਿਰਪਾਨ ਦੇ ਇੱਕ ਵਾਰ ਨਾਲ ਹੀ ਉਸ ਦਾ ਸਿਰ ਵੱਢ ਦਿੱਤਾ। ਖ਼ਾਲਸੇ ਦਾ ਇਹ ਕੌਤਕ ਦੇਖ ਕੇ ਵੇਸਵਾ ਨੂੰ ਨੱਚਣਾ ਭੁੱਲ ਗਿਆ ਅਤੇ ਸਾਜੀਆਂ ਦੀਆਂ ਸੁਰਾਂ ਗੁਆਚ ਗਈਆਂ। ਸਾਰੇ ਪਾਸੇ ਹਲਚਲ ਮੱਚ ਗਈ।

ਇਸ ਤੋਂ ਪਹਿਲਾਂ ਕਿ ਕਿਸੇ ਨੂੰ ਘਟਨਾ ਦੀ ਪੂਰੀ ਸਮਝ ਲੱਗਦੀ ਦੋਵਾਂ ਨੇ ਡਿੱਗੇ ਹੋਏ ਸਿਰ ਨੂੰ ਸੰਭਾਲ ਲਿਆ ਅਤੇ ਲਾਚੀ ਬੇਰੀ ਕੋਲ ਪਹੁੰਚ ਗਏ। ਜਿੱਥੇ ਬੇਰੀ ਨਾਲ ਉਨ੍ਹਾਂ ਆਪਣੇ ਘੋੜੇ ਬੰਨ੍ਹੇ ਹੋਏ ਸੀ, ਘੋੜਿਆਂ ਕੋਲ ਆ ਕੇ ਉਨ੍ਹਾਂ ਨੇ ਮੱਸੇ ਦਾ ਸਿਰ ਨੇਜ਼ੇ 'ਤੇ ਟੰਗ ਲਿਆ ਤੇ ਜੈਕਾਰੇ ਗਜਾਉਂਦੇ ਹੋਏ ਪਰਕਰਮਾ ਵਿੱਚੋਂ ਬਾਹਰ ਨਿਕਲ ਗਏ।

ਪਾਪਾਂ ਦਾ ਬੁਰਜ ਢਾਹ ਕੇ ਸਿਦਕੀ ਸਿੱਖਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਦਾ ਸ਼ੁਕਰਾਨਾ ਕੀਤਾ ਅਤੇ ਵਾਪਸੀ ਲਈ ਚਾਲੇ ਪਾ ਦਿੱਤੇ। ਬੀਕਾਨੇਰ ਪਹੁੰਚ ਕੇ ਸਿੰਘਾਂ ਨੇ ਸਜੇ ਹੋਏ ਦੀਵਾਨ ਵਿਚ 'ਮੱਸੇ ਦਾ ਸਿਰ' ਜਥੇਦਾਰ ਬੁੱਢਾ ਸਿੰਘ ਨੂੰ ਭੇਟ ਕਰ ਦਿੱਤਾ ਅਤੇ ਸਾਬਤ ਕਰ ਦਿੱਤਾ ਕਿ ਗੁਰ-ਅਸਥਾਨ ਸਿੱਖਾਂ ਨੂੰ ਆਪਣੀ ਜਾਨ ਤੋਂ ਵੀ ਵੱਧ ਪਿਆਰੇ ਹੁੰਦੇ ਹਨ। ਇਨ੍ਹਾਂ ਦੀ ਬੇਅਦਬੀ ਨੂੰ ਸਿੱਖ ਆਪਣੀ ਬੇਅਦਬੀ ਸਮਝਦਾ ਹੈ ਅਤੇ ਆਪਣਾ ਹੱਥ ਕਿਰਪਾਨ ਵੱਲ ਵਧਾ ਦਿੰਦਾ ਹੈ। ਧਰਮ (ਸੱਚ) ਦੀ ਖ਼ਾਤਰ ਵਧਿਆ ਇਹ ਹੱਥ ਕਈ ਵਾਰ ਵੱਡੇ ਕਾਰਨਾਮੇ ਵੀ ਕਰ ਦਿਖਾਉਂਦਾ ਹੈ। ਇਸ ਤਰ੍ਹਾਂ ਦੇ ਕਈ ਕਾਰਨਾਮੇ ਸਮੇਂ-ਸਮੇਂ ਸਿੱਖ ਇਤਿਹਾਸ ਦਾ ਅੰਗ ਬਣਦੇ ਰਹੇ ਹਨ।

ਇਸ ਬਹਾਦਰੀ ਵਾਲੇ ਕਾਰਨਾਮੇ ਤੋਂ ਬਾਅਦ ਮੱਸੇ ਦਾ ਪਰਵਾਰ ਖਾਨ ਬਹਾਦਰ ਜ਼ਕਰੀਆ ਖਾਨ ਦੇ ਦਰਬਾਰ ਵਿਚ ਪੇਸ਼ ਹੋਇਆ ਅਤੇ ਭੁੱਬਾਂ ਮਾਰ ਕੇ ਰੋਣ ਲੱਗਾ। ਖਾਨ ਨੇ ਸ੍ਰੀ ਅੰਮ੍ਰਿਤਸਰ ਦੇ ਨੇੜਲੇ ਚੌਧਰੀਆਂ ਨੂੰ ਦਰਬਾਰ ਵਿਚ ਬੁਲਾਇਆ ਅਤੇ ਚੌਧਰੀ ਮੱਸੇ ਦੇ ਕਾਤਲਾਂ ਦੀ ਸੂਹ ਲਾਉਣ ਦਾ ਹੁਕਮ ਦਿੱਤਾ। ਮੌਕੇ 'ਤੇ ਹਾਜ਼ਰ ਹਰਭਗਤ ਨਿਰੰਜਨੀਏ ਜੰਡਿਆਲੇ ਵਾਲੇ ਨੇ ਸੂਹ ਦਿੱਤੀ ਕਿ ਇਹ ਕੰਮ ਭਾਈ ਮਹਿਤਾਬ ਸਿੰਘ ਮੀਰਾਂ ਕੋਟੀਏ ਅਤੇ ਸੁੱਖਾ ਸਿੰਘ ਮਾੜੀ ਕੰਬੋਕੀ ਵਾਲੇ ਨੇ ਕੀਤਾ ਹੈ। ਨਿਰੰਜਨੀਏ ਦੀ ਮੁਖ਼ਬਰੀ ਦੇ ਮੁਤਾਬਿਕ ਫ਼ੌਜਦਾਰ ਨੂਰਦੀਨ ਦੀ ਅਗਵਾਈ ਹੇਠ ਫੌਜ ਨੇ ਪਿੰਡ ਮੀਰਾਂ ਕੋਟ ਨੂੰ ਘੇਰਾ ਪਾ ਲਿਆ। ਮਹਿਤਾਬ ਸਿੰਘ ਤਾਂ ਉੱਥੇ ਹੈ ਨਹੀਂ ਸੀ ਪਰ ਉਨ੍ਹਾਂ ਦਾ ਪੁੱਤਰ ਰਾਇ ਸਿੰਘ ਆਪਣੇ ਤਾਏ (ਭਾਈ ਸਾਹਿਬ ਦੇ ਪੱਗ ਵੱਟ ਭਰਾ) ਨੱਥੇ ਖਹਿਰੇ ਕੋਲ ਰਹਿ ਰਿਹਾ ਸੀ। ਨੂਰਦੀਨ ਨੇ ਨੱਥੇ ਖਹਿਰੇ ਨੂੰ ਕਿਹਾ ਕਿ ਉਹ ਰਾਇ

ਸਿੰਘ ਨੂੰ ਉਸ ਦੇ ਹਵਾਲੇ ਕਰ ਦੇਵੇ ਪਰ ਨੱਥੇ ਨੇ ਭਾਈ ਮਹਿਤਾਬ ਸਿੰਘ ਨਾਲ ਵਟਾਈ ਹੋਈ ਪੱਗ ਨੂੰ ਦਾਗ਼ ਨਹੀਂ ਲੱਗਣ ਦਿੱਤਾ। ਬਾਲਕ ਰਾਇ ਸਿੰਘ ਨੂੰ ਮੋਢਿਆਂ 'ਤੇ ਚੁੱਕ ਕੇ ਉਹ, ਆਪਣੇ ਤਿੰਨ-ਚਾਰ ਸਾਥੀਆਂ ਸਮੇਤ ਪਿਛਲੇ ਪਾਸਿਓਂ ਬਾਹਰ ਨਿਕਲ ਗਿਆ। ਸ਼ਾਹੀ ਫੌਜ ਨੇ ਪਿੱਛਾ ਕਰ ਕੇ ਇਨ੍ਹਾਂ ਸਾਰਿਆਂ ਨੂੰ ਘੇਰ ਲਿਆ। ਘਮਸਾਨ ਦੀ ਲੜ੍ਹਾਈ ਵਿਚ ਨੱਥਾ ਖਹਿਰਾ ਅਤੇ ਉਸ ਦੇ ਸਾਥੀ ਸ਼ਹੀਦ ਹੋ ਗਏ ਅਤੇ ਰਾਇ ਸਿੰਘ ਸਖ਼ਤ ਜ਼ਖ਼ਮੀ ਹੋਣ ਕਰਕੇ ਬੇਹੋਸ਼ ਹੋ ਗਿਆ। ਫੌਜੀਆਂ ਨੇ ਉਸ ਨੂੰ ਵੀ ਮਰਿਆ ਹੋਇਆ ਸਮਝ ਕੇ ਛੱਡ ਦਿੱਤਾ। ਉਸ ਦੇ ਸਾਹ ਚੱਲਦੇ ਦੇਖ ਕੇ ਇਕ ਦਇਆਵਾਨ ਇਸਤਰੀ ਕੰਬੋ ਉਸ ਨੂੰ ਆਪਣੇ ਘਰ ਲੈ ਗਈ ਅਤੇ ਉਸ ਦੀ ਸੇਵਾ-ਸੰਭਾਲ ਨਾਲ ਉਹ ਤੰਦਰੁਸਤ ਹੋ ਗਿਆ।

ਇੱਕ ਦਿਨ ਆਪਣੇ ਪੁੱਤਰ ਨੂੰ ਮਿਲਣ ਲਈ ਭਾਈ ਮਹਿਤਾਬ ਸਿੰਘ ਪਿੰਡ ਮੀਰਾਂ ਕੋਟ ਆਏ, ਜਿਸ ਦੀ ਭਿਣਕ ਨਿਰੰਜਨੀਏ ਨੂੰ ਵੀ ਪੈ ਗਈ ਅਤੇ ਉਸ ਨੇ ਭਾਈ ਸਾਹਿਬ ਨੂੰ ਫੜਾ ਦਿੱਤਾ। ਜ਼ੰਜੀਰਾਂ ਵਿਚ ਜਕੜ ਕੇ ਭਾਈ ਮਹਿਤਾਬ ਸਿੰਘ ਨੂੰ ਲਾਹੌਰ ਦਰਬਾਰ ਵਿਚ ਪੇਸ਼ ਕੀਤਾ ਗਿਆ। ਸਵਾਲ-ਜਵਾਬ ਕਰਨ ਤੋਂ ਬਾਅਦ ਜ਼ਕਰੀਆ ਖਾਨ ਨੇ ਉਨ੍ਹਾਂ ਨੂੰ ਇਸਲਾਮ ਕਬੂਲ਼ ਕਰਨ ਲਈ ਕਿਹਾ ਤਾਂ ਜੋ ਉਨ੍ਹਾਂ ਦੀ ਜਾਨ ਬਖਸ਼ੀ ਜਾ ਸਕੇ। ਸਿਦਕੀ ਸਿੱਖ ਨੇ ਜਾਨ ਬਚਾਉਣ ਦੀ ਬਜਾਏ ਜਾਨ ਕੁਰਬਾਨ ਕਰਨ ਨੂੰ ਤਰਜੀਹ ਦਿੱਤੀ। ਸਿੱਟੇ ਵਜੋਂ ੧੭੪੫ ਈ. (ਸੰਮਤ ੧੮੦੨) ਨੂੰ ਜ਼ਾਲਮਾਂ ਨੇ ਉਨ੍ਹਾਂ ਨੂੰ ਚਰਖੜੀ 'ਤੇ ਚਾੜ ਕੇ ਸ਼ਹੀਦ ਕਰ ਦਿੱਤਾ ਅਤੇ ਉਨ੍ਹਾਂ ਦਾ ਸੀਸ ਵੱਢ ਕੇ ਲਾਹੌਰ ਦੀ ਹੀਰਾ ਮੰਡੀ ਵਿਚ ਟੰਗ ਦਿੱਤਾ ਗਿਆ।

ਮੱਸੇ ਦੀ ਮੌਤ ਤੋਂ ਬਾਅਦ ਭਾਈ ਸੁੱਖਾ ਸਿੰਘ ਮਾੜੀ ਕੰਬੋਕੀ ਵਾਲਾ ਸਿੱਖੀ ਦੀ ਚੜ੍ਹਦੀ ਕਲਾ ਅਤੇ ਖ਼ਾਲਸਾ ਰਾਜ ਦੀ ਕਾਇਮੀ ਲਈ ਲਗਾਤਾਰ ਸਰਗਰਮ ਰਿਹਾ। ਉਨ੍ਹਾਂ ਨੇ ੧੭੪੦ ਈ. ਤੋਂ ਲੈ ਕੇ ੧੭੫੩ ਈਂ ਤਕ ਆਪਣੀ ਜੁਝਾਰੂ ਭੂਮਿਕਾ ਨਿਭਾਈ। ਸੰਨ ੧੭੪੬ ਵਿਚ ਜਦੋਂ ਯਾਹੀਆ ਖਾਂ ਤੇ ਲਖਪਤ ਰਾਏ ਨੇ ਸਿੱਖਾਂ 'ਤੇ ਹਮਲਾ ਕੀਤਾ ਤਾਂ ਉਸ ਦਾ ਮੁਕਾਬਲਾ ਕਰਨ ਵਾਲੇ ਸੂਰਮੇ ਸਿੱਖਾਂ ਵਿਚ ਭਾਈ ਸੁੱਖਾ ਸਿੰਘ ਵੀ ਸ਼ਾਮਿਲ ਸਨ। ਉਹ ਲਖਪਤ ਰਾਏ ਦਾ ਖਾਤਮਾ ਕਰਨ ਦੇ ਚਾਹਵਾਨ ਸਨ ਪਰ ਉਹ (ਲਖਪਤ) ਉਨ੍ਹਾਂ ਦੇ ਹੱਥ ਨਹੀਂ ਆਇਆ। ਇਸ ਮੁਕਾਬਲੇ ਵਿਚ ਗੋਲੀ ਲੱਗਣ ਕਾਰਨ ਉਨ੍ਹਾਂ ਦੀ ਲੱਤ ਦੀ ਹੱਡੀ ਵੀ ਟੁੱਟ ਗਈ ਸੀ ਪਰ ਉਨ੍ਹਾਂ ਨੇ ਹਿੰਮਤ ਨਹੀਂ ਹਾਰੀ ਅਤੇ ਆਪਣੇ ਸਾਥੀਆਂ ਨਾਲ ਮਾਲਵੇ ਨੂੰ ਚਲੇ ਗਏ।

ਭਾਈ ਸੁੱਖਾ ਸਿੰਘ ਦੀ ਸੂਰਮਗਤੀ ਦੇ ਹੋਰ ਵੀ ਅਨੇਕਾਂ ਕਿੱਸੇ ਹਨ। ੧੭੫੩ ਈ. ਵਿਚ ਉਨ੍ਹਾਂ ਨੇ ਆਪਣਾ ਅੰਤਮ ਯੁੱਧ ਮੀਰ ਮਨੂੰ ਨਾਲ ਕੀਤਾ। ਇਹ ਯੁੱਧ ਪਿੰਡ ਕੋਟ ਬੁੱਢਾ ਕੋਲ ਹੋਇਆ ਜਿਸ ਵਿਚ ਭਾਈ ਸੁੱਖਾ ਸਿੰਘ ਸ਼ਹੀਦ ਹੋਏ ਅਤੇ ਸਿੱਖ ਇਤਿਹਾਸ ਵਿਚ ਸਦਾ ਲਈ ਅਮਰ ਹੋ ਗਏ। ■

# ਅਕਾਲੀ ਸਰਫ਼ਰੋਸ਼ੀ - ਗੁਰੂ ਕਾ ਬਾਗ਼

*-ਸ. ਗੁਰਚਰਨਜੀਤ ਸਿੰਘ ਲਾਂਬਾ**

*ਗੁਰੁ ਦੁਆਰੈ ਹੋਇ ਸੋਝੀ ਪਾਇਸੀ॥* ਗੁਰਦੁਆਰਾ ਸਾਹਿਬ ਸਿੱਖਾਂ ਦੀ ਸਾਹ-ਰਗ ਹੈ। ਇਸ ਲਈ ਇਕ ਪੰਥਕ ਨਿਸ਼ਾਨਾ ਅਰਦਾਸ ਦੇ ਰੂਪ ਵਿਚ ਨਿਤਾਪ੍ਰਤੀ ਯਾਦ ਕੀਤਾ ਜਾਂਦਾ ਹੈ। ਇਹ ਹੈ ਗੁਰਦੁਆਰਿਆਂ ਦੀ ਸੇਵਾ-ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖ਼ਸ਼ਿਸ਼ (ਪ੍ਰਾਪਤ) ਹੋਵੇ। ਇਹ ਮੁੱਢਲਾ ਪੰਥਕ ਹੱਕ ਅਤੇ ਫ਼ਰਜ਼ ਸੀ ਜਿਹੜਾ ਹਰ ਸਰਕਾਰ ਦੀਆਂ ਨਜ਼ਰਾਂ ਵਿਚ ਰੜਕਣ ਲੱਗ ਪਿਆ। ਇਹ ਤ੍ਰਾਸਦੀ ਹੈ ਕਿ ਮੁੱਢ ਕਦੀਮ ਤੋਂ ਹੀ ਵਕਤੀ ਸਰਕਾਰਾਂ ਗੁਰਦੁਆਰਾ ਪ੍ਰਬੰਧ ਨੂੰ ਆਪਣੇ ਅਧੀਨ ਰੱਖਣ ਲਈ ਹਰ ਹੀਲਾ ਵਰਤਦੀਆਂ ਰਹੀਆਂ ਹਨ। ਇਸ ਲਈ ਸਰਕਾਰਾਂ ਨੂੰ ਜਿੰਨਾ ਵੀ ਜ਼ੁਲਮੋ-ਤਸ਼ੱਦਦ ਕਰਨਾ ਪਵੇ, ਕੋਈ ਕੰਜੂਸੀ ਨਹੀਂ ਵਰਤੀ ਗਈ। ਇਸ ਲੜੀ ਵਿਚ ਅੰਗਰੇਜ਼ੀ ਰਾਜ ਕਾਲ ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੌਰਾਨ ਗੁਰੂ ਕਾ ਬਾਗ਼, ਗੰਗਸਰ, ਜੈਤੋ, ਪੰਜਾ ਸਾਹਿਬ, ਨਨਕਾਣਾ ਸਾਹਿਬ, ਤਰਨਤਾਰਨ ਸਾਹਿਬ ਆਦਿ ਮੋਰਚਿਆਂ ਵਿਚ ਸਿੰਘਾਂ ਨੇ ਜੋ ਕੁਰਬਾਨੀਆਂ ਕੀਤੀਆਂ ਉਹ ਲਹੂ ਰੰਗੇ ਸਿੱਖ ਇਤਿਹਾਸ ਦੇ ਸੁਨਹਿਰੀ ਪਤਰੇ ਹਨ। ਇਨ੍ਹਾਂ ਸਾਰਿਆਂ ਵਿਚ ਮੋਰਚਾ ਗੁਰੂ ਕਾ ਬਾਗ਼ ਉਚੇਚੀ ਅਤੇ ਵਿਲੱਖਣ ਥਾਂ ਰੱਖਦਾ ਹੈ। ਇਸ ਵਿਚ ਪੰਥ ਨੇ ਆਪਣਾ ਆਪਾ ਵਾਰ ਕੇ ਚੜ੍ਹਦੀ ਕਲਾ ਨਾਲ ਫਤਿਹਯਾਬੀ ਹਾਸਲ ਕੀਤੀ।

*ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥* ਇੱਥੇ ਇਕ ਵਾਹਿਗੁਰੂ ਦੀ ਅਦ੍ਰਿਸ਼ ਕਲਾ ਵੀ ਵਾਪਰੀ। ਸਿੱਖ ਦੇ ਜੀਵਨ ਦਾ ਹਰ ਪੱਖ ਧਰਮ ਹੇਠ ਜੀਵਿਆ ਜਾਂਦਾ ਹੈ। ਇਸ ਨੂੰ ਵੱਖ-ਵੱਖ ਢੰਗ ਨਾਲ ਸ਼੍ਰੇਣੀ ਬਧ ਨਹੀਂ ਕੀਤਾ ਜਾ ਸਕਦਾ ਕਿ ਇਹ ਉਸ ਦਾ ਨਿੱਜੀ ਜੀਵਨ ਹੈ, ਇਹ ਵਪਾਰਕ ਜੀਵਨ ਹੈ, ਇਹ ਸਮਾਜਿਕ ਜੀਵਨ ਹੈ ਆਦਿ ਆਦਿ। ਇਸ ਲਈ ਜਦੋਂ ਸਿੱਖ ਗੁਰਦੁਆਰਿਆਂ ਦੀ ਸੇਵਾ-ਸੰਭਾਲ ਦੀ ਜਦੋਜਹਿਦ ਕਰਦਾ ਹੈ ਤਾਂ ਇਹ ਵੀ ਧਰਮ ਯੁੱਧ ਹੀ ਕਰ ਰਿਹਾ ਹੁੰਦਾ ਹੈ। ਜਦੋਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੌਰਾਨ ਸਿੱਖ ਜਾਨਾਂ ਹੂਲ ਰਹੇ ਸਨ ਅਤੇ ਫ਼ਿਰੰਗੀ ਸਰਕਾਰ ਅਤੇ ਉਨ੍ਹਾਂ ਦੇ ਪਿੱਠੂ ਹਾਰ ਦੀ ਲੜਾਈ ਲੜ ਰਹੇ ਸਨ ਤਾਂ ਮਹਾਤਮਾ ਗਾਂਧੀ ਨੇ ਸਿੱਖਾਂ ਨੂੰ ਰਾਇ ਦਿੱਤੀ ਕਿ ਤੁਸੀਂ ਇਸ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਨੂੰ ਫ਼ਿਲਹਾਲ ਰੋਕ ਕੇ ਦੇਸ਼ ਦੀ ਅਜ਼ਾਦੀ ਦੀ ਲਹਿਰ ਲਈ ਕੰਮ ਕਰੋ। ਜਦੋਂ ਦੇਸ਼ ਅਜ਼ਾਦ ਹੋ ਗਿਆ ਤਾਂ ਗੁਰਦੁਆਰੇ ਤਾਂ ਆਪੇ ਹੀ ਅਜ਼ਾਦ ਹੋ ਜਾਣਗੇ। ਇਹ ਪੰਥ ਦੇ ਵਾਲੀ ਦੀ ਅਪਾਰ ਰਹਿਮਤ ਅਤੇ ਬਖਸ਼ਿਸ਼ ਹੋਈ ਕਿ ਸਾਡੇ ਬਜ਼ੁਰਗ ਇਸ

** New Jersey. USA. Mo: +1 9736990950 Email: santsipahi@gmail.com*

ਝਾਂਸੇ ਵਿਚ ਨਹੀਂ ਆਏ। ਇਹ ਸਹਿਜੇ ਹੀ ਅਨੁਮਾਨਿਆ ਜਾ ਸਕਦਾ ਹੈ ਕਿ ਜੇਕਰ ਐਸਾ ਹੋ ਜਾਂਦਾ ਤਾਂ ਕੀ ਗੁਰਦੁਆਰੇ ਪੰਥ ਦੇ ਪ੍ਰਬੰਧ ਹੇਠ ਆ ਜਾਂਦੇ? ਸ਼ਬਦ ਕੋਸ਼ਾਂ ਵਿਚ ਅੰਗਰੇਜ਼ੀ ਦਾ ਅਰਥ ਛੁਰੀ, ਤਲਵਾਰ ਜਾਂ ਕੈਂਚੀ ਕੀਤਾ ਗਿਆ ਹੈ ਜੋ ਅੰਗਾਂ ਦੇ ਟੋਟੇ ਕਰ ਦਵੇ। ਇਸੇ ਅਰਥ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ ਇਸ ਦਾ ਵਰਣਨ ਕੀਤਾ ਹੈ। *ਅੰਗਰੇਜੀ ਗਹਿ ਕੈ ਛੁਰੀ ਤਾ ਕੀ ਗ੍ਰੀਵ ਤਕਾਇ॥ ਤਨਿਕ ਦਬਾਈ ਇਹ ਦਿਸਾ ਉਹਿ ਦਿਸਿ ਨਿਕਸੀ ਜਾਇ॥੧੩॥ (ਦ.ਗ੍ਰ. ਚ.੧੩)।* ਅੰਗਰੇਜ਼ਾਂ 'ਤੇ ਇਹ ਪੂਰੀ ਤਰ੍ਹਾਂ ਢੁਕਦੀ ਹੈ। ਸੋ ਦੇਸ਼ ਦੀ ਵੰਡ ਦੇ ਬਾਅਦ ਦੀਆਂ ਸਰਕਾਰਾਂ ਨੇ ਇਹੀ ਅੰਗਰੇਜ਼ਾਂ ਵਾਲਾ ਵਰਤਾਰਾ ਜਾਰੀ ਰੱਖਿਆ। ਪੰਜਾਬ ਤੋਂ ਬਾਹਰਲੇ ਇਤਿਹਾਸਿਕ ਗੁਰਦੁਆਰਿਆਂ ਵਿਚ ਦਖ਼ਲ ਦੇਣ ਦੇ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਗ ਰੇਜ਼ਾ ਰੇਜ਼ਾ ਕੀਤੇ।

ਸੋ ਜਦੋਂ ਗੁਰੂ ਕੇ ਬਾਗ਼ ਦਾ ਮੋਰਚਾ ਅਰੰਭ ਹੋਇਆ ਤਾਂ ਇਹ ਸਰਕਾਰੀ ਵਰਤਾਰਾ ਵਰਤ ਰਿਹਾ ਸੀ। ਸਰਕਾਰ ਮਹੰਤਾਂ ਦੀ ਪਿੱਠ 'ਤੇ ਆ ਖੜੀ ਹੋਈ ਕਿ ਸਿੱਖ ਉਸ ਦੀ ਜਾਇਦਾਦ ਤੇ ਜ਼ਬਰਦਸਤੀ ਦਾਖ਼ਲ ਹੋ ਰਹੇ ਹਨ। ਇਸ ਦੇ ਬਾਅਦ ਤਸ਼ੱਦਦ ਦੀ ਜਿਹੜੀ ਅਣਚਿਤਵੀ ਹਨੇਰੀ ਝੁੱਲੀ ਉਸ ਨੇ ਨਾ ਕੇਵਲ ਸਾਰੇ ਦੇਸ਼ ਬਲਕਿ ਸੰਸਾਰ ਭਰ ਵਿਚ ਹਾਹਾਕਾਰ ਮਚਾ ਦਿੱਤੀ। ਇਸ ਵਿਚ ਇੰਗਲੈਂਡ ਤੋਂ ਆਏ ਪਾਦਰੀ, ਵੱਖ-ਵੱਖ ਧਰਮਾਂ ਦੇ ਅਤੇ ਰਾਜਨੀਤਕ ਆਗੂ ਇਸ ਦ੍ਰਿਸ਼ ਨੂੰ ਵੇਖ ਕੇ ਕੰਬ ਉਠੇ।

ਬੀ. ਟੀ. ਵੱਲੋਂ ਇਸ ਮੋਰਚੇ ਵਿਚ ਸਿਰਫ਼ ਸੁੰਮ ਵਾਲੀਆਂ ਡਾਂਗਾਂ ਨਾਲ ਹੀ ਨਹੀਂ ਸੀ ਕੁੱਟਿਆ ਜਾਂਦਾ ਬਲਕਿ ਹੰਟਰ ਮਾਰਨੇ, ਦਾੜ੍ਹੀ ਕੇਸ ਪੁੱਟਣੇ, ਜ਼ਖ਼ਮੀ ਸਿੰਘਾਂ ਨੂੰ ਧੂਹ ਕੇ ਛੱਪੜਾਂ ਅਤੇ ਨਹਿਰਾਂ ਵਿਚ ਸੁੱਟਣਾ, ਗੁਪਤ ਅੰਗਾਂ 'ਤੇ ਸੱਟਾਂ ਮਾਰਨੀਆਂ ਆਦਿ ਸਾਰੇ ਵਹਿਸ਼ਿਆਨਾ ਕੰਮ ਕੀਤੇ ਗਏ। ਸੈਂਟਰਲ ਮਾਝਾ ਦੀਵਾਨ ਦੇ ਜਥੇ ਨਾਲ ਅੰਨ੍ਹੀ ਮਾਰ-ਕੁਟਾਈ ਕੀਤੀ ਉਹ ਸਹਾਰ ਲਈ। ਪਰ ਇਸ ਦੇ ਬਾਅਦ ਤਾਕਤ ਵਿਚ ਅੰਨ੍ਹੇ ਹੋਏ ਬੀ. ਟੀ. ਨੇ ਕਿਹਾ ਕਿ ਦੱਸੋ! ਤੁਹਾਡਾ ਗੁਰੂ ਗੋਬਿੰਦ ਸਿੰਘ ਕਿੱਥੇ ਹੈ? ਇਹ ਕਹਿ ਕੇ ਉਸ ਨੇ ਆਪਣੀ ਮੌਤ ਦੇ ਵਾਰੰਟਾਂ 'ਤੇ ਖ਼ੁਦ ਦਸਤਖ਼ਤ ਕਰ ਦਿੱਤੇ।

ਅੰਮ੍ਰਿਤਸਰ ਸਾਹਿਬ ਦੀ ਖ਼ੈਰਦੀਨ ਦੀ ਮਸੀਤ ਵਿਚ ਇਕ ਬਹੁਤ ਵੱਡਾ ਜਲਸਾ ਮੁਨੱਕਦ ਕੀਤਾ ਗਿਆ ਜਿੱਥੇ ਮੋਰਚੇ ਦੀ ਸਫ਼ਲਤਾ ਅਤੇ ਸਿੰਘਾਂ ਦੀ ਚੜ੍ਹਦੀ ਕਲਾ ਲਈ ਦੁਆ ਮੰਗੀ ਗਈ। ਕੋਈ ਤਬਕਾ ਐਸਾ ਨਹੀਂ ਰਿਹਾ ਜਿਸਨੇ ਅੰਗਰੇਜ਼ਾਂ ਅਤੇ ਬੀ.ਟੀ. ਨੂੰ ਲਾਹਣਤਾਂ ਨਹੀਂ ਪਾਈਆਂ।

ਇਸ ਮੋਰਚੇ ਦੌਰਾਨ ਇਕ ਹੋਰ ਪ੍ਰਤੱਖ ਬਖਸ਼ਿਸ਼ ਹੋਈ ਜਦੋਂ ਸਿੰਘਾਂ 'ਤੇ ਜ਼ੁਲਮ ਹੋ ਰਿਹਾ ਹੈ ਤਾਂ ਉੱਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਬਾਜ਼ ਦੇ ਪ੍ਰਤੱਖ ਦਰਸ਼ਨ ਹੋਏ।

ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹਰ ਹਾਲਤ ਵਿਚ ਸ਼ਾਂਤਮਈ ਰਹਿਣ ਦੀ ਅਰਦਾਸ ਕਰ ਕੇ ਸਿਰ 'ਤੇ ਖੱਫਣ ਬੰਨ੍ਹ ਕੇ ਗੁਰੂ ਕੇ ਸੂਰਮੇ ਲਾਲ ਤੁਰਦੇ ਸਨ। ਉਨ੍ਹਾਂ

ਦੇ ਗਾਤਰੇ ਸ੍ਰੀ ਸਾਹਿਬ ਹੁੰਦੇ ਸਨ। ਉਨ੍ਹਾਂ ਦੇ ਸਿਰਾਂ 'ਤੇ ਸੁੰਮਾਂ ਵਾਲੀਆਂ ਡਾਂਗਾਂ ਵਰ੍ਹਦੀਆਂ ਸਨ। ਆਮ ਤੌਰ 'ਤੇ ਜੇ ਕਿਸੇ ਨੂੰ ਕੋਈ ਸੋਟੀ ਮਾਰੇ ਤਾਂ ਆਪ ਮੁਹਾਰੇ ਉਸ ਦੇ ਹੱਥ ਹਿਲਣਗੇ, ਹੱਥ ਉਠਣਗੇ। ਪਰ ਹੈਰਾਨੀ ਦੀ ਇੰਤਹਾ ਹੋਈ ਕਿ ਉਨ੍ਹਾਂ ਜ਼ਿੰਦਾ ਸ਼ਹੀਦਾਂ ਦੇ ਹੱਥ ਜੁੜੇ ਹੋਏ ਹਨ, ਸਿਰ 'ਤੇ ਡਾਂਗ ਵੱਜੀ ਹੈ, ਸਿਰ ਖੁਲ ਗਿਆ ਹੈ, ਖ਼ੂਨ ਦਾ ਫ਼ੱਵਾਰਾ ਚੱਲ ਪਿਆ ਹੈ, ਪਰ ਉਨ੍ਹਾਂ ਦੇ ਹੱਥ ਜੁੜੇ ਦੇ ਜੁੜੇ ਹਨ। ਇਹ ਕਿਹੋ ਜਿਹੇ ਹਠੀ ਹਨ ਜਿਨ੍ਹਾਂ ਦੀ ਕਮਾਈ ਨੂੰ ਰੋਜ਼ ਅਰਦਾਸ ਵਿਚ ਯਾਦ ਕੀਤਾ ਜਾਂਦਾ ਹੈ।

*ਤੈਨੂੰ ਮਾਣ ਹੈ ਜਾਬਰਾ ਗੋਲੀਆਂ 'ਤੇ,*
*ਜੇਲ੍ਹਾਂ ਚੱਕੀਆਂ ਤੇ ਤੇਜ਼ ਕਾਤੀਆਂ ਤੇ।*
*ਸਾਨੂੰ ਮਾਣ ਹੈ ਸਬਰ ਦੀ ਤੇਗ ਉਤੇ,*
*ਤੀਰ ਝਲਨੇ ਵਾਲੀਆਂ ਛਾਤੀਆਂ ਤੇ।* *(ਵਿਧਾਤਾ ਸਿੰਘ ਤੀਰ)*

ਡਾਂਗਾਂ ਦੀ ਮੋਹਲੇਧਾਰ ਬਰਖਾ ਨਾਲ ਉਹ ਧਰਤੀ 'ਤੇ ਡਿੱਗ ਪੈਂਦੇ ਸਨ। ਉਨ੍ਹਾਂ ਦੇ ਉੱਤੇ ਘੋੜੇ ਦੁੜਾ ਕੇ ਉਨ੍ਹਾਂ ਨੂੰ ਸੁੰਮਾਂ ਨਾਲ ਲਤਾੜਿਆ ਜਾਂਦਾ। ਇਹ ਹੈ ਅਸਲੀ ਚਿਹਰਾ ਸਭਿਅਕ ਅਖਵਾਉਣ ਵਾਲੇ ਗੋਰਿਆਂ ਦਾ। ਪਰ ਨਾਲ ਹੀ ਇਹ ਸਨ ਇਕ ਅਕਾਲ ਦੇ ਉਪਾਸ਼ਕ, ਧੰਨ ਅਕਾਲੀ ! ਜੇ ਐਸੇ ਅਕਾਲੀਆਂ ਦੇ ਕਿਰਦਾਰ ਦਾ ਕਿਣਕਾ ਵੀ ਹੁਣ ਦੇ ਅਕਾਲੀਆਂ ਵਿਚ ਆ ਜਾਏ ਤਾਂ ਕੋਈ ਸੰਸਾ ਨਹੀਂ ਕਿ ਪੰਥ ਤੇਰੇ ਦੀਆਂ ਗੂੰਜਾ ਸਾਰੇ ਸੰਸਾਰ ਵਿਚ ਨਾ ਪੈਣ । ਰਾਖਾ ਆਪ ਅਕਾਲ ਅਕਾਲੀਆਂ ਦਾ। ਅਕਾਲੀ ਕਿਰਦਾਰ ਦੀ ਤਰਜਮਾਨੀ ਉਸ ਸਮੇਂ ਗਿਆਨੀ ਹੀਰਾ ਸਿੰਘ ਦਰਦ ਨੇ ਕੀਤੀ:

*ਅੱਖਾਂ ਖੋਲ੍ਹੋ ਢਿਲੜ ਵੀਰੋ, ਆ ਗਿਆ ਫੇਰ ਅਕਾਲੀ ਜੇ।*
*ਝੰਡਾ ਫੜਿਆ ਹਥ ਸੱਚ ਦਾ, ਜੋਤ ਮਾਰਦੀ ਲਾਲੀ ਜੇ।*
*ਅੱਖੀਂ ਵੇਖ ਬੇਅਦਬੀ ਹੁੰਦੀ, ਬੀਰ ਨਾ ਕਦੀ ਸਹਾਰ ਸਕੇ।*
*ਜਿਸ ਨੇ ਸੀਸ ਤਲੀ 'ਤੇ ਧਰਿਆ, ਉਸ ਨੂੰ ਕੋਈ ਨਾ ਮਾਰ ਸਕੇ।...*
*ਜੀਉਂਦੇ ਹੋਣ ਅਕਾਲੀ ਵਰਗੇ, ਕੌਮ ਕਦੀ ਨਾ ਹਾਰ ਸਕੇ।*
*ਇਕ ਅਕਾਲੀ ਬਾਝੋਂ ਯਾਰੋ, ਬਣ ਗਈ ਕੌਮ ਪਰਾਲੀ ਜੇ।*
*ਅੱਖਾਂ ਖੋਲ੍ਹੋ ਢਿਲੜ ਵੀਰੋ...*

ਅਗਸਤ ੧੯੨੨ ਵਿਚ ਗੁਰੂ ਕਾ ਬਾਗ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆ ਗਿਆ। ਇੱਥੋਂ ਗੁਰੂ ਕੇ ਲੰਗਰ ਲਈ ਬਾਲਣ ਦੀਆਂ ਲੱਕੜਾਂ ਲਿਆਈਆਂ ਜਾਂਦੀਆਂ ਸਨ। ਪਰ ਮਹੰਤ ਦੀ ਰਿਪੋਰਟ 'ਤੇ ਸਰਕਾਰ ਪੂਰੀ ਬੇਸ਼ਰਮੀ ਨਾਲ ਵਿਚਕਾਰ ਆ ਗਈ। ਫਿਰ ਸ਼ੁਰੂ ਹੋਇਆ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰੂ ਕੇ ਬਾਗ਼ ਵੱਲ ਜਾਣ ਵਾਲੇ ਜਥਿਆਂ 'ਤੇ ਤਸ਼ੱਦਦ ਦਾ ਸਿਲਸਲਾ। ਸਿੰਘਾਂ ਨੂੰ ਬੇਤਹਾਸ਼ਾ ਅਤੇ ਵਹਿਸ਼ਿਆਨਾ ਢੰਗ ਨਾਲ ਕੁੱਟਿਆ ਜਾਂਦਾ, ਡਾਂਗਾਂ ਨਾਲ ਫੇਹਾ ਜਾਂਦਾ, ਰਫਲਾਂ ਦੇ ਬੱਟ ਮਾਰੇ ਜਾਂਦੇ। ਪਰ ਸਿੰਘ ਹੱਥ ਜੋੜ 'ਵਾਹਿਗੁਰੂ ਵਾਹਿਗੁਰੂ' ਦੇ ਇਲਾਵਾ ਕੋਈ ਲਫ਼ਜ਼ ਨਾ ਬੋਲਦੇ। ਇਸ ਸਮੇਂ

ਅਖ਼ਬਾਰਾਂ ਦੇ ਐਡੀਟਰ, ਹਕੀਮ ਅਜ਼ਮਲ ਖਾਨ ਤੇ ਹੋਰ ਰਾਜਨੀਤਕ ਆਗੂ ਮੌਕੇ 'ਤੇ ਪਹੁੰਚ ਕੇ ਨਮ ਅੱਖਾਂ ਨਾਲ ਇਹ ਸਭ ਕੁਝ ਵੇਖਦੇ। ਜ਼ਿੰਮੀਦਾਰ ਦੇ ਐਡੀਟਰ ਮੌਲਾਨਾ ਜ਼ਫਰ ਅਲੀ ਅਤੇ ਲਾਲਾ ਮੇਲਾ ਰਾਮ ਵਫ਼ਾ ਨੇ ਕਵਿਤਾਵਾਂ ਲਿਖੀਆਂ। ਪੰਡਤ ਮਦਨ ਮੋਹਨ ਮਾਲਵੀਯ ਨੇ ਕਿਹਾ ਕਿ ਹਰ ਇਕ ਡਾਂਗ ਬ੍ਰਿਟਿਸ਼ ਸਰਕਾਰ ਦੀਆਂ ਜੜ੍ਹਾਂ ਉੱਤੇ ਵਾਰ ਸਾਬਤ ਹੋਏਗਾ। ੧੨ ਸਤੰਬਰ ਨੂੰ ਪਾਦਰੀ ਸੀ ਐਫ਼ ਐਂਡਰਿਊਜ਼ ਨੇ ਹਾਜ਼ਰ ਹੋ ਕੇ ਇਹ ਸਾਰਾ ਦ੍ਰਿਸ਼ ਵੇਖਿਆ ਅਤੇ ਕਈ ਲੇਖ ਲਿਖੇ। ਉਸ ਨੇ ਕੁਰਲਾਅ ਕੇ ਕਿਹਾ ਕਿ, "ਕਾਲੀਆਂ ਪਗੜੀਆਂ ਵਾਲੇ ਇਨ੍ਹਾਂ ਨਿਰਦੋਸ਼ ਨਿਹੱਥੇ ਸਿੱਖਾਂ ਉੱਤੇ ਪਿੱਤਲ ਦੀਆਂ ਸੁੰਮਾਂ ਵਾਲੀਆਂ ਡਾਂਗਾਂ ਨਾਲ ਕਾਇਰਾਨਾ ਹਮਲਾ ਕੀਤਾ ਜਾ ਰਿਹਾ ਹੈ। ਉਸ ਨੇ ਸਰਕਾਰ ਨੂੰ ਵੀ ਲਿਖਿਆ ਕਿ ਇਹ ਡਾਂਗਾਂ ਈਸਾ ਮਸੀਹ 'ਤੇ ਵਰ੍ਹਦੀਆਂ ਵੇਖ ਰਿਹਾ ਹਾਂ।" ਇਹ ਉਹ ਅਕਾਲੀ ਸੂਰਮੇ ਸਨ ਜਿਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਅਕਾਲੀ ਦਲ ਹੋਂਦ ਵਿਚ ਆਇਆ। ਪੰਡਤ ਲਾਲਾ ਮੇਲਾ ਰਾਮ ਵਫ਼ਾ ਨੇ ਉਸ ਸਮੇਂ ਲਿਖਿਆ।

*ਤੇਰੀ ਕੁਰਬਾਨੀਉਂ ਕੀ ਧੂਮ ਹੈ ਆਜ ਇਸ ਜ਼ਮਾਨੇ ਮੇਂ,*
*ਬਹਾਦਰ ਹੈ ਅਗਰ ਕਗੋਈ ਤੋ ਵੋਹ ਤੂ ਅਕਾਲੀ।*
*ਤੇਰਾ ਜਿਸਨੇ ਮੁਕੱਦਮ ਪੈਕਰ ਈਸਾਰ ਬੇਪਾਇਆਂ,*
*ਤੇਰਾ ਕਲਬ ਹੈ ਮੁਨੱਵਰ ਫਖ਼ਰ ਨੇ ਜਜ਼ਬਾਤ ਆਲੀ ਹੈ।*
*ਬੜੀ ਤਾਰੀਫ਼ ਕੇ ਕਾਬਲ ਤੇਰੀ ਹਿੰਮਤ ਓ ਜੁਰਅਤ,*
*ਜਦੋ ਜਹਿਦ ਆਜ਼ਾਦੀ ਮੇਂ ਤੂੰ ਨੇ ਜਾਨ ਡਾਲੀ ਹੈ।*
*ਕੀਆ ਹੈ ਜ਼ਿੰਦਾ ਤੂੰ ਨੇ ਰਵਾਇਆਤੇ ਗੁਜ਼ੱਸ਼ਤਾ ਕੋ,*
*ਸਿਤਮਗਰੋਂ ਸੇ ਤੂੰ ਨੇ ਕੌਮ ਕੀ ਇੱਜ਼ਤ ਬਚਾ ਲੀ ਹੈ।*
*ਜ਼ਾਲਮੋਂ ਕੀ ਲਾਠੀਆਂ ਤੂੰ ਨੇ ਸਹੀ ਸੀਨਾਏ ਸਪਰ ਹੋ ਕਰ,*
*ਲੁਤਫ਼ ਇਸ ਪੈ ਕਿ ਲਬ ਪਹਿ ਸ਼ਿਕਾਇਤ ਹੈ ਨਾ ਗਾਲੀ ਹੈ।*

ਇਸ ਅਕਾਲੀ ਲਹਿਰ ਵਿਚ ਪੰਡਤ ਜਵਾਹਰ ਲਾਲ ਨਹਿਰੂ ਨੇ ਵੀ ਆਪਣੀ ਗ੍ਰਿਫ਼ਤਾਰੀ ਦਿੱਤੀ ਅਤੇ ਨਾਭੇ ਜੇਲ੍ਹ ਵਿਚ ਕੈਦ ਕੱਟੀ। ਪੰਡਤ ਨਹਿਰੂ ਨੇ ਲਿਖਿਆ ਕਿ ਅਕਾਲੀਆਂ ਦੇ ਇਸ ਮਹਾਨ ਕਾਰਜ ਵਿਚ ਯੋਗਦਾਨ ਪਾ ਕੇ ਉਹ ਮਾਣ ਮਹਿਸੂਸ ਕਰ ਰਹੇ ਹਨ। ਪਰ ਇਤਿਹਾਸ ਕੇਵਲ ਆਪਣੀ ਚਾਲ ਹੀ ਨਹੀਂ ਚਲਦਾ ਬਲਕਿ ਜਦੋਂ ਸੱਤਾ ਦੀ ਵਾਗਡੋਰ ਪੰਡਤ ਨਹਿਰੂ ਦੇ ਹੱਥ ਆਈ ਤਾਂ ਇਹ ਗੁਰੂ ਕੇ ਬਾਗ਼ ਵਰਗਾ ਜ਼ੁਲਮ ਸਿੱਖਾਂ ਦੇ ਉੱਤੇ ੪ ਜੁਲਾਈ, ੧੯੫੫ ਈ. ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਚ ਪੁਲਿਸ ਦਾਖ਼ਲ ਕਰਵਾ ਪਰਕਰਮਾ ਵਿਚ ਅੱਥਰੂ ਗੈਸ ਦੇ ਗੋਲੇ ਸੁੱਟ ਕੇ, ਗੋਲੀਬਾਰੀ ਕਰਵਾ ਕੇ ਅਤੇ ਮੁੜ ੧੨ ਜੂਨ, ੧੯੬੦ ੩ਨੂੰ ਦਿੱਲੀ ਦੀਆਂ ਸੜਕਾਂ 'ਤੇ ਨਿਹੱਥੇ ਸਿੱਖਾਂ ਦਾ ਖ਼ੂਨ ਡੋਲ੍ਹ ਕੇ ਦੁਹਰਾਇਆ ਗਿਆ। ਫਰਕ ਸਿਰਫ਼ ਇਤਨਾ ਸੀ ਕਿ ਸਿੱਖ ਤਾਂ ਉਹੀ ਸਨ ਹਾਕਮ ਬਦਲ ਚੁਕੇ ਸਨ। ਬਾਬੇ ਕੇ

*ਬਾਬਰ ਕੇ ਦੋਊ॥ ਆਪ ਕਰੈ ਪਰਮੇਸਰ ਸੋਊ॥* (ਦ.ਗ੍ਰ. ਬਚਿੱਤ੍ਰ ੨੧) ਬਾਬੇ ਕੇ ਉਹੀ ਸਨ, ਬਾਬਰ ਕਿਆਂ ਦਾ ਕਿਰਦਾਰ ਹੁਣ ਭਾਰਤ ਸਰਕਾਰ ਨਿਭਾ ਰਹੀ ਸੀ।

ਅੰਗਰੇਜ਼ੀ ਹਕੂਮਤ ਦੇ ਬੀ. ਟੀ. ਦੀਆਂ ਡਾਂਗਾਂ ਦੇ ਜਿਹੜੇ ਵਹਿਸ਼ਿਆਨਾ ਤਸ਼ੱਦਦ, ਜ਼ੁਲਮ, ਕਹਿਰ ਗੁਰੂ ਰੂਪ ਖ਼ਾਲਸੇ ਨੇ ਆਪਣੇ ਸਰੀਰ 'ਤੇ ਹੰਢਾਏ ਉਸ ਨੇ ੧੯ਵੀਂ ਸਦੀ ਦੇ ਇਤਿਹਾਸ ਨੂੰ ਮੁੜ ਪ੍ਰਤੱਖ ਕਰ ਦਿੱਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ ਤੋਂ ਲੈ ਕੇ ਬਾਕਾਇਦਾ ਕਾਨੂੰਨੀ ਮਾਨਤਾ ਪ੍ਰਾਪਤ ਹੋਣ ਦੇ ਵਿਚਕਾਰ ਦਾ ਇਹ ਸਮਾਂ ਬਹੁਤ ਹੀ ਭਾਰਾ ਸੀ। ਸਿੰਘਾਂ ਦੇ ਸਿਰੜ ਨੂੰ ਪਰਖਣ ਅਤੇ ਕੁਚਲਣ ਲਈ ਸਰਕਾਰ ਨੇ ਆਪਣੀ ਪੂਰੀ ਤਾਕਤ ਝੋਂਕ ਦਿੱਤੀ। ਮੁੱਦਾ ਸਿਰਫ਼ ਇੰਨਾ ਸੀ ਕਿ ਕੀ ਗੁਰਦੁਆਰਾ ਸਾਹਿਬ ਦੀ ਜ਼ਮੀਨ ਤੋਂ ਲੰਗਰ ਲਈ ਲੱਕੜਾਂ ਲਿਜਾਣ ਦਾ ਹੱਕ ਵੀ ਸਿੱਖਾਂ ਨੂੰ ਹੈ ਜਾਂ ਨਹੀਂ।

ਉਸ ਸਮੇਂ ਹੁੰਦੇ ਤਸ਼ੱਦਦ ਨੂੰ ਸਾਰੇ ਸੰਸਾਰ ਨੇ ਵੇਖਿਆ ਅਤੇ ਹਰ ਇਕ ਦੀਆਂ ਅੱਖਾਂ ਨਮ ਹੋ ਗਈਆਂ। ਪਾਦਰੀ ਸੀ. ਐਫ਼. ਐਂਡਰਿਊਜ਼, ਜਵਾਹਰ ਲਾਲ ਨਹਿਰੂ ਤੋਂ ਲੈ ਕੇ ਹਰ ਇਕ ਨੇ ਹਕੂਮਤ 'ਤੇ ਲਾਅਨਤ ਪਾਈ। ਇਸ ਮੋਰਚੇ ਦੌਰਾਨ ਇਕ ਨੌਜਵਾਨ ਨੂੰ ਬੀ.ਟੀ. ਗੋਰਖੇ ਸਿਪਾਹੀਆਂ ਕੋਲੋਂ ਬੇ-ਦਰਦੀ ਨਾਲ ਕੁਟਵਾ ਰਿਹਾ ਸੀ। ਅਚਾਨਕ ਉਸ ਨੌਜਵਾਨ ਨੇ ਉਨ੍ਹਾਂ ਦੋਹਾਂ ਸਿਪਾਹੀਆਂ ਨੂੰ ਆਪਣੀਆਂ ਕੱਛਾਂ ਵਿਚ ਚੁੱਕਿਆ ਅਤੇ ਬੀ. ਟੀ. ਕੋਲ ਲਿਜਾ ਕੇ ਕਹਿਣ ਲੱਗਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੀਤੇ ਅਰਦਾਸੇ ਦਾ ਜ਼ਾਬਤਾ ਨਾ ਹੁੰਦਾ ਤਾਂ ਹੁਣੇ ਪਤਾ ਲੱਗ ਜਾਣਾ ਸੀ।

ਅਕਾਲੀਆਂ ਦੀਆਂ ਕੁਰਬਾਨੀਆਂ ਅਤੇ ਕਿਰਦਾਰ ਤੋਂ ਪ੍ਰਭਾਵਿਤ ਹੋ ਕੇ ਉਸ ਸਮੇਂ ਮਦਰਾਸ ਦੇ ਜੀ. ਏ. ਸੁੰਦਰਮ ਨੇ ਅੰਗਰੇਜ਼ੀ ਵਿਚ ਇਕ ਕਿਤਾਬ 'ਗੁਰੂ ਕਾ ਬਾਗ਼ ਸਤਿਆਗ੍ਰਹਿ' ਲਿਖੀ। ਇਸ ਵਿਚ ਅਜ਼ਾਦੀ ਘੁਲਾਟੀਏ ਹਰਿੰਦਰਨਾਥ ਚਟੋਪਾਧਿਆਏ ਨੇ ਇਕ ਨਜ਼ਮ ਲਿਖੀ 'ਸਾਂਗ ਆਫ਼ ਦ ਅਕਾਲੀਜ਼'। ਇਸ ਵਿਚ ਕਿਹਾ ਕਿ ਇਸ ਮੋਰਚੇ ਵਿਚ ਸਿੰਘਾਂ ਦੇ ਸਰੀਰ ਨਹੀਂ ਬਲਕਿ ਉਨ੍ਹਾਂ ਦੀਆਂ ਰੂਹਾਂ ਲੜ ਰਹੀਆਂ ਸਨ।

THE SONG OF THE AKALIS.

Do all you can ! ... We shall not budge an inch
For we have sworn to battle with our soul
Against your lifeless weapons, nor shall flinch
From our inviolate vow of self-control.
Our bodies ? ...Nay! they are but mortal clay
Insensible to hurt when once the proud
Immortal spirit boldly casts away
Despicable fear that clothes her like a cloud.

Thus we in thousands offer up our limbs
For you to trample on in helpless wrath
Our souls exulting chant victorious hymns
While with our blood you paint your shadowy path
With the soul's laughter we defy your sword!
With the soul's freedom we defy your chains !
Come I let our blood in sacred streams be poured
To wash away a century of stains.
What will you do to us who know the splendour
Of suffering for our holy Motherland ?
What can you do to us, whose faith can render
The fiery weapon powerless in your hand ?

ਇਸ ਕਵਿਤਾ ਦਾ ਪੰਜਾਬੀ ਰੂਪ ਪੇਸ਼ ਹੈ,

**ਅਕਾਲੀਆਂ ਦਾ ਜਯ ਗੀਤ**

*ਟਿੱਲ ਲਾ ਲਉ ਜੋ ਤੁਸੀਂ ਲਾਵਣਾ ਏ... ਨਹੀਂ ਪੁੱਟਣਾ ਕਦਮ ਪਿਛਾਂਹ ਇਕ ਵੀ,*
*ਇਹ ਰਣ ਜੂਝਣ ਦੀ ਗੁੜ੍ਹਤੀ ਸਰੀਰਾਂ ਦੀ ਨਹੀਂ, ਰੂਹ ਦੀ ਏ।*
*ਤੁਹਾਡੇ ਬੇਜਾਨ ਹਥਿਆਰ ਕਿਵੇਂ ਹਟਕਾਉਣਗੇ,*
*ਤਖ਼ਤ ਅਕਾਲ ਤੇ ਸੋਧੇ ਜ਼ਾਬਤੇ ਦੇ ਅਰਦਾਸੇ ਤੋਂ।*
*ਸਾਡੀਆਂ ਦੇਹਾਂ? ... ਅਡੋਲ ਆਤਮਾ ਨੂੰ ਵਲੇਟੀ ਕੇਵਲ ਮਾਟੀ ਦੇ ਓਹਲੇ,*
*ਕੀ ਜਾਣੇ ਇਹ ਸੁੰਨ ਮਿੱਟੀ, ਜ਼ਖ਼ਮਾਂ, ਪੀੜਾਂ, ਦੁਖਾਂ, ਤਕਲੀਫਾਂ ਦੀ ਤਾਬ।*
*ਅਬਿਨਾਸ਼ੀ ਹੋ ਚੁਕੀ ਇਹ ਪ੍ਰੇਮ ਪ੍ਰੋਤੀ ਰੂਹ,*
*ਹੋ ਸੁਰਗ ਨਰਕ ਤੋਂ ਮੰਜ਼ਿਲਾਂ ਦੂ...ਰਰ, ਛੰਡ ਚੁਕੀ ਹੈ ਭੈ ਦੇ ਕਾਲੇ ਬੱਦਲ।*
*ਇੱਥੇ ਇਕ ਨਹੀਂ ਹਰ ਯੋਧਾ ਬੰਦ ਬੰਦ ਪੇਸ਼ ਕਰਨ ਲਈ ਹੈ ਬੇਤਾਬ,*
*ਤੁਹਾਡੀ ਬੇਵਸ ਹੰਕਾਰੀ ਹਵਸ ਤੋਂ ਲਤਾੜੇ ਜਾਣ ਲਈ,*
*ਇਹ ਦਰਗਾਹੀ ਰੂਹਾਂ ਅਲਾਪ ਰਹੀਆਂ ਹਨ 'ਰਣੰ ਜੀਤ' ਦੇ ਤਰਾਨੇ।*
*ਸ਼ਿੰਗਾਰੀ ਜਾਉ ਸਾਡੇ ਮਿਝ ਅਤੇ ਰਤ ਨਾਲ ਆਪਣੇ ਦੋਜ਼ਖ ਦੇ ਹਨੇਰੇ ਪੈਂਡੇ,*
*ਖਿੜੇ ਮੱਥੇ ਖੁੰਡੀਆਂ ਕਰੀਂ ਜਾਂਨੇ ਆਂ ਤੁਹਾਡੀਆਂ ਤਲਵਾਰਾਂ ਦੀਆਂ ਧਾਰਾਂ।*
*ਤੁਸੀਂ ਬੰਨ ਸਕੋਗੇ ਆਜ਼ਾਦ ਆਤਮਾ ਨੂੰ ਸੰਗਲਾਂ ਨਾਲ?*
*ਭਰ ਲਉ ਪਾਪ ਦੇ ਕਾਸੇ ਸਾਡੇ ਪਾਵਨ ਲਹੂ ਦੀਆਂ ਧਾਰਾਂ ਨਾਲ,*
*ਸਦੀ ਦੇ ਲਗੇ ਦਾਗਾਂ ਨੂੰ ਧੋਣ ਹਿਤ।*
*ਸਾਡੇ ਜਲੌ ਅਤੇ ਸ਼ਾਹੀ ਜਲਵੇ ਦੇ ਜਲਾਲ ਨੂੰ ਕਿਵੇਂ ਪਾਉਗੇ ਮਾਤ,*
*ਜੋ ਪਾਵਨ 'ਮਦਰ ਦੇਸ' ਹਿਤ ਦੁੱਖ ਸਹਿਣ ਲਈ ਹੈ ਚੇਤੰਨ?*

*ਕਰ ਸਕਦੇ ਹੋ ਕੀ ਤੁਸੀਂ? ਸਿਦਕ ਭਰੋਸਾ ਸਾਡਾ ਹੈ ਸਮਰੱਥ,*
*ਅੱਗ ਸੂਕਦੇ ਤੁਹਾਡੇ ਹਥਿਆਰਾਂ ਨੂੰ ਭਸਮਾਉਣ ਲਈ*

ਮੂਲ: ਹਰਿੰਦਰਨਾਥ ਚਟੋਪਾਧਿਆਏ
ਪੰਜਾਬੀ ਉਲਥਾ- ਗੁਰਚਰਨਜੀਤ ਸਿੰਘ ਲਾਂਬਾ

ਇਸ ਸਾਰੇ ਜ਼ੁਲਮੋ ਤਸ਼ੱਦਦ ਦਾ ਚੰਦੂ ਰਿਆਸਤ ਪਟਿਆਲੇ ਦੇ ਪਿੰਡ ਚੱਡੇ ਦਾ ਰਹਿਣ ਵਾਲਾ ਪੁਲਿਸ ਕਪਤਾਨ ਬੀ.ਟੀ.ਸੀ। ਬੀ.ਟੀ. ਦੀ ਦੁਸ਼ਮਣੀ ਉਸ ਦੇ ਰਿਸ਼ਤੇਦਾਰ ਕਾਕਾ ਸਿੰਘ ਨਾਲ ਸੀ।

ਹੁਣ ਵੇਲਾ ਆ ਗਿਆ ਬੀ.ਟੀ. ਵੱਲੋਂ ਪਾਈ ਭਾਜੀ ਮੋੜਨ ਦਾ। ਬੱਬਰ ਅਕਾਲੀ ਕਰਤਾਰ ਸਿੰਘ ਛੀਨਾਵਾਲ, ਭੋਲਾ ਸਿੰਘ ਲੋਹਾ ਖੇੜਾ, ਕੁੰਢਾ ਸਿੰਘ ਗਾਜ਼ੀਆਣਾ ਅਤੇ ਫ਼ਜ਼ਲਾ ਘੁੰਮਣ ਨੇ ਪੁਲਿਸ ਦੀ ਵਰਦੀ ਪਾਈ ਅਤੇ ਬੀ.ਟੀ. ਦੇ ਦੁਸ਼ਮਣ ਕਾਕਾ ਸਿੰਘ ਨੂੰ ਰਲਾਇਆ। ਉਹ ਉਸ ਨੂੰ ਧੂੰਹਦੇ ਹੋਏ ਅਤੇ ਮਾਰ-ਕੁੱਟ ਕਰਦੇ ਹੋਏ ਬੀ.ਟੀ ਦੀ ਕੋਠੀ ਲਿਜਾ ਕੇ ਉਸ ਦੇ ਪੈਰਾਂ ਵਿਚ ਸੁੱਟਿਆ। ਕਾਕਾ ਸਿੰਘ ਨੂੰ ਕਿਹਾ ਸਾਹਬ ਦੇ ਪੈਰੀਂ ਪੈ ਕੇ ਮੰਗ ਮਾਫੀ। ਕਾਕਾ ਸਿੰਘ ਜਦੋਂ ਬੀ.ਟੀ. ਦੇ ਪੈਰੀਂ ਪਿਆ ਉਸ ਨੇ ਪੈਰ ਫੜੇ ਅਤੇ ਉਸ ਨੂੰ ਲੱਤਾਂ ਤੋਂ ਉਲਟਾ ਦਿੱਤਾ। ਬਸ ਇਸ ਵੇਲੇ ਉਨ੍ਹਾਂ ਸਿੰਘਾਂ ਨੇ ਗੋਲੀਆਂ ਨਾਲ ਬੀ.ਟੀ. ਭੁੰਨ ਦਿੱਤਾ।

ਹੁਣ ਵਾਰੀ ਸੀ ਬੀ.ਟੀ. ਦੇ ਕਾਤਲਾਂ ਨੂੰ ਸਨਮਾਨ ਦੇਣ ਦੀ। ਬਾਬਾ ਛੀਨਾ ਵਾਲ ਤੇ ਲੋਹਾ ਖੇੜਾ ਉਮਰ ਕੈਦ ਭੋਗ ਕੇ ਰਿਹਾਅ ਹੋਏ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੨੭ ਨਵੰਬਰ, ੧੯੫੯ ਈ. ਦੇ ਜਨਰਲ ਇਜਲਾਸ ਵਿਚ ਇਨ੍ਹਾਂ ਦੀ ਪ੍ਰਸੰਸਾ ਕੀਤੀ ਅਤੇ ਪਾਸ ਕੀਤਾ ਜੋ 'ਸ਼੍ਰੋਮਣੀ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ' ਦੇ ਪੰਨਾ ੩੦੪ 'ਤੇ ਅੰਕਤ ਹੈ।

**(੧)** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਇਜਲਾਸ ਬਾਬਾ ਕਰਤਾਰ ਸਿੰਘ ਛੀਨੇਵਾਲ ਤੇ ਬਾਬਾ ਭੋਲਾ ਸਿੰਘ ਲੋਹਾ ਖੇੜਾ ਜ਼ਿਲ੍ਹਾ ਸੰਗਰੂਰ ਦੀ ਉਸ ਸੇਵਾ ਦੀ ਪ੍ਰਸੰਸਾ ਕਰਦਾ ਹੈ ਕਿ ਜੋ ਉਨ੍ਹਾਂ ਨੇ ਅਕਾਲੀ ਲਹਿਰ ਸਮੇਂ ਗੁਰੂ ਕੇ ਬਾਗ਼ ਦੇ ਮੋਰਚੇ ਤੇ ਅੱਤਿਆਚਾਰੀ ਮਿਸਟਰ ਬੀ.ਟੀ. ਦੇ ਕਤਲ ਦੇ ਦੋਸ਼ ਵਿਚ ਉਮਰ ਕੈਦ ਕੱਟ ਕੇ ਕੀਤੀ ਤੇ ਉਸ ਕੈਦ ਵਿੱਚੋਂ ਉਹ ਹੁਣੇ ਰਿਹਾਅ ਹੋਏ ਹਨ।

**(੨)** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਨ੍ਹਾਂ ਦੇਸ਼ ਭਗਤਾਂ ਨੂੰ ਖੁਲ੍ਹੀ ਸਹਾਇਤਾ ਦੇਵੇ ਤਾਂਕਿ ਇਹ ਆਪਣੀ ਬਕਾਇਆ ਜ਼ਿੰਦਗੀ ਸੁਖ ਨਾਲ ਬਤੀਤ ਕਰ ਸਕਣ।

ਸਮਾਂ ਬਦਲ ਗਿਆ। ਪਾਤਰ ਬਦਲ ਗਏ। ਪਰ ਪੰਥਕ ਹਾਲਾਤ ਨਹੀਂ ਬਦਲੇ। ਅਕਾਲੀ ਲਹਿਰ ਅਤੇ ਵਿਸ਼ੇਸ਼ ਕਰ ਗੁਰੂ ਕੇ ਬਾਗ਼ ਦੇ ਮਹਾਨ ਯੋਧਿਆਂ ਨੂੰ ਯਾਦ ਕਰਦਿਆਂ ਸਾਡਾ ਫ਼ਰਜ ਬਣਦਾ ਹੈ ਮਹਾਨ ਅਕਾਲੀ ਲਫ਼ਜ਼ ਦੇ ਕਿਣਕਾ ਮਾਤਰ ਗੁਣ ਹਾਸਲ ਕਰਨ ਦਾ ਅਤੇ ਗੁਰਦੁਆਰਿਆਂ ਵਿਚ ਸਿੱਧੇ ਅਸਿੱਧੇ ਤੌਰ 'ਤੇ ਸਰਕਾਰੀ ਦਖ਼ਲ-ਅੰਦਾਜ਼ੀ ਨੂੰ ਠੱਲ ਪਾਉਣ ਦਾ। ■

# ਅਗਸਤ ਅਤੇ ਸਤੰਬਰ ੨੦੨੪ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

| | |
|---|---|
| ਮੋਰਚਾ ਗੁਰੂ ਕਾ ਬਾਗ਼ (ਸ੍ਰੀ ਅੰਮ੍ਰਿਤਸਰ) | ੨੪ ਸਾਵਣ ੦੮ ਅਗਸਤ |
| ਭਾਰਤ ਦਾ ਅਜ਼ਾਦੀ ਦਿਵਸ | ੩੧ ਸਾਵਣ ੧੫ ਅਗਸਤ |
| ਜੋੜ-ਮੇਲਾ ਬਾਬਾ ਬਕਾਲਾ | ੦੪ ਭਾਦੋਂ ੧੯ ਅਗਸਤ |
| ਸ਼ਹੀਦੀ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ | ੦੫ ਭਾਦੋਂ ੨੦ ਅਗਸਤ |
| ਸੰਪੂਰਨਤਾ ਦਿਵਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | ੧੪ ਭਾਦੋਂ ੨੯ ਅਗਸਤ |
| ਪਹਿਲਾ ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗ੍ਰੰਥ ਸਾਹਿਬ | ੨੦ ਭਾਦੋਂ ੦੪ ਸਤੰਬਰ |
| ਗੁਰਿਆਈ ਦਿਵਸ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ | ੨੧ ਭਾਦੋਂ ੦੫ ਸਤੰਬਰ |
| ਜੋਤੀ-ਜੋਤਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ | ੨੨ ਭਾਦੋਂ ੦੬ ਸਤੰਬਰ |
| ਜੋੜ-ਮੇਲਾ ਗੁਰਦੁਆਰਾ ਕੰਧ ਸਾਹਿਬ ਤੇ ਗੁ: ਡੇਹਰਾ ਸਾਹਿਬ | |
| ਵਿਆਹ ਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ ਬਟਾਲਾ | ੨੬ ਭਾਦੋਂ ੧੦ ਸਤੰਬਰ |
| ਗੁਰਿਆਈ ਦਿਵਸ ਸ੍ਰੀ ਗੁਰੂ ਰਾਮਦਾਸ ਜੀ | ੦੧ ਅੱਸੂ ੧੬ ਸਤੰਬਰ |
| ਜੋਤੀ-ਜੋਤਿ ਦਿਵਸ ਸ੍ਰੀ ਗੁਰੂ ਅਮਰਦਾਸ ਜੀ | |
| (ਜੋੜ-ਮੇਲਾ ਗੋਇੰਦਵਾਲ ਸਾਹਿਬ) ੪੫੦ ਸਾਲਾ | ੦੩ ਅੱਸੂ ੧੮ ਸਤੰਬਰ |
| ਭਾਈ ਘਨੱਈਆ ਜੀ ਮਾਨਵ ਸੇਵਾ ਦਿਵਸ | ੦੫ ਅੱਸੂ ੨੦ ਸਤੰਬਰ |
| ਜੋੜ-ਮੇਲਾ ਬਾਬਾ ਬੁੱਢਾ ਜੀ (ਰਮਦਾਸ) | ੦੬ ਅੱਸੂ ੨੧ ਸਤੰਬਰ |
| ਗੁਰਿਆਈ ਦਿਵਸ ਸ੍ਰੀ ਗੁਰੂ ਅੰਗਦ ਦੇਵ ਜੀ | ੦੭ ਅੱਸੂ ੨੨ ਸਤੰਬਰ |
| ਜੋਤੀ-ਜੋਤਿ ਦਿਵਸ ਸ੍ਰੀ ਗੁਰੂ ਨਾਨਕ ਦੇਵ ਜੀ | ੧੨ ਅੱਸੂ ੨੭ ਸਤੰਬਰ |
| **ਮੱਸਿਆ** | ੨੦ ਸਾਵਣ ੦੪ ਅਗਸਤ |
| **ਸੰਗਰਾਂਦ** | ੦੧ ਭਾਦੋਂ ੧੬ ਅਗਸਤ |
| **ਪੂਰਨਮਾਸੀ** | ੦੪ ਭਾਦੋਂ ੧੯ ਅਗਸਤ |
| **ਮੱਸਿਆ** | ੧੮-੧੯ ਭਾਦੋਂ ੨-੩ ਸਤੰਬਰ |
| **ਸੰਗਰਾਂਦ** | ੦੧ ਅੱਸੂ ੧੬ ਸਤੰਬਰ |
| **ਪੂਰਨਮਾਸੀ** | ੦੩ ਅੱਸੂ ੧੮ ਸਤੰਬਰ |

# ਸਿੱਖ ਸਾਹਿਤ ਦੀ ਵਿਲੱਖਣਤਾ

## (ਸੰਖੇਪ ਅਧਿਐਨ- ਸਾਹਿਤ ਤੇ ਪੰਜਾਬੀ ਸਾਹਿਤ ਦੇ ਪ੍ਰਸੰਗ ਵਿਚ)

*-ਸ. ਅਮਰਜੀਤ ਸਿੰਘ ਜੰਡੀ**

### ਭਾਸ਼ਾ-ਲਿਪੀ ਦੀ ਕਾਢ ਤੇ ਸਾਹਿਤ ਦੀ ਉਤਪਤੀ

ਧਰਤੀ ਉੱਪਰ ਮਨੁੱਖ ਦੀ ਜੈਵਿਕ ਹੋਂਦ ਤੋਂ ਸਭਿਅਕ ਯੁੱਗ ਦੀ ਪ੍ਰਾਰੰਭਤਾ ਤਕ, ਸਭਿਅਕ ਯੁੱਗ ਦੀ ਸ਼ੁਰੂਆਤ ਤੋਂ ਸੱਭਿਅਤਾ ਦੇ ਵਿਕਸਿਤ ਅਜੋਕੇ ਪੜਾਅ ਤਕ, ਮਾਨਵੀ ਵਿਕਾਸ ਦੇ ਅਨੇਕ ਦ੍ਰਿਸ਼ ਦ੍ਰਿਸ਼ਟੀਗੋਚਰ ਹੁੰਦੇ ਹਨ। ਆਦਿ ਕਾਲੀਨ ਤੇ ਇਤਿਹਾਸਿਕ ਯੁੱਗ ਦੀ ਕਹਾਣੀ ਪਰਤ-ਦਰ-ਪਰਤ ਸਾਡੇ ਸਾਹਮਣੇ ਆਪਣੀ ਝਲਕ ਪ੍ਰਗਟਾਉਂਦੀ ਹੈ। ਇਤਿਹਾਸਿਕ ਯੁੱਗ ਦੀ ਮਾਨਵੀ ਸੱਭਿਅਤਾ ਦੀਆਂ ਗੌਰਵਮਈ ਪ੍ਰਾਪਤੀਆਂ ਵਿੱਚੋਂ ਲਿਪੀ ਤੇ ਭਾਸ਼ਾ ਦੀ ਕਾਢ ਇੱਕ ਵਿਸ਼ੇਸ਼ ਸਥਾਨ ਰੱਖਦੀ ਹੈ। ਆਪਣੇ ਅਹਿਸਾਸਾਂ ਤੇ ਵਲਵਲਿਆਂ ਨੂੰ, ਜੀਵਨ ਕਥਾ ਨੂੰ, ਮਨੁੱਖ ਵੱਲੋਂ ਸ਼ਬਦੀ ਜਾਮਾ ਪਹਿਨਾਉਣ ਦੀ ਦਿਲਚਸਪ ਤੇ ਅਚੰਭਿਤ ਕਰਨ ਵਾਲੀ ਗਾਥਾ ਹੈ। ਭਾਸ਼ਾ ਤੇ ਲਿਪੀ ਮਾਨਵੀ ਪ੍ਰਗਟਾਵੇ ਦਾ ਸਰਵੋਤਮ ਸਾਧਨ ਹੈ। ਸੁਚੱਜੀ ਲਿਪੀ-ਲੇਖਣੀ ਦੀ ਇਸ ਕਾਢ ਨੂੰ ਮਾਨਵ ਨੇ ਸਭਿਅਤਾ ਦੇ ਆਦਿ ਕਾਲ ਤੋਂ ਹੀ ਭਰਪੂਰ ਰੂਪ ਵਿਚ ਵਰਤਣਾ ਅਰੰਭ ਕੀਤਾ। ਅਜੋਕੇ ਸਮੇਂ ਤਕ ਇੱਕ ਵੱਡਾ ਲਿਖਤੀ ਭੰਡਾਰ ਵੱਖ-ਵੱਖ ਵੰਨਗੀਆਂ ਵਿਚ ਗਿਆਨ ਖ਼ਜ਼ਾਨੇ ਦਾ ਮਹੱਤਵਪੂਰਨ ਅੰਗ ਬਣ ਚੁੱਕਾ ਹੈ। ਧਰਾਤਲੀ, ਬ੍ਰਹਿਮੰਡੀ ਤੇ ਮਾਨਵੀ ਆਂਤਰਿਕ ਗੁੰਝਲਾਂ ਨੂੰ ਸੁਲਝਾਉਣ ਹਿੱਤ ਹਰ ਯੁੱਗ ਵਿਚ ਵਿਦਵਾਨਾਂ ਨੇ ਆਪਣੇ ਮਾਨਸਿਕ, ਬੌਧਿਕ ਤੇ ਆਤਮਿਕ ਪੱਧਰ ਅਨੁਸਾਰ ਚਿੰਤਨ ਕੀਤਾ ਹੈ, ਆਪਣੇ ਅਨੁਭਵ ਦੀ ਅਨੁਭੂਤੀ ਲਈ ਲਿਪੀ ਅਤੇ ਭਾਸ਼ਾ ਨੂੰ ਸਾਧਨ ਰੂਪ ਵਿਚ ਵਰਤਿਆ ਹੈ।

### 'ਸਾਹਿਤ'

ਸਾਹਿਤ ਨੂੰ ਉਰਦੂ ਵਿਚ 'ਅਦਬ', ਅੰਗਰੇਜ਼ੀ ਵਿਚ 'ਲਿਟਰੇਚਰ', ਸੰਸਕ੍ਰਿਤ ਵਿਚ 'ਸਾਹਿਤਯਮ' ਤੇ ਪੰਜਾਬੀ ਵਿਚ 'ਸਾਹਿਤ' ਆਖਿਆ ਜਾਂਦਾ ਹੈ। ਵਿਦਵਾਨਾਂ ਨੇ ਸਾਹਿਤ ਸ਼ਬਦ ਨੂੰ ਸੰਸਕ੍ਰਿਤ ਭਾਸ਼ਾ ਦਾ ਤਤਸਮ ਰੂਪ ਪ੍ਰਵਾਨਦਿਆਂ ਇਸ ਦੇ ਅਰਥ; 'ਸਹਿਤ+ਯਤ' (ਸ਼ਬਦ ਅਤੇ ਅਰਥ ਦਾ ਆਪਸੀ ਸਹਿਯੋਗ) ਅਤੇ 'ਸ+ਹਿੱਤ' (ਹਿਤ ਪੂਰਨ ਰਚਨਾ) ਦੇ ਤੌਰ 'ਤੇ ਕੀਤੇ ਹਨ। ਭਾਈ ਕਾਨ੍ਹ ਸਿੰਘ ਨਾਭਾ 'ਸਾਹਿਤਯ' ਇੰਦਰਾਜ ਅਧੀਨ ਸੰਗਯਾ ਰੂਪ ਵਿਚ ਇਸ ਦੇ ਅਰਥ; 'ਮੇਲ,

---

** ਪੀਐੱਚ.ਡੀ. ਸਕਾਲਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. ੯੫੦੧੧-੬੦੭੪੧*

ਸਹਿਤ (ਸਾਥ), ਹੋਣ ਦਾ ਭਾਵ, ਇਕੱਠ ਕਰਦਿਆਂ ਪਰਿਭਾਸ਼ਤ ਕਰਦੇ ਹਨ ਕਿ ਉਹ ਕਾਵਯ ਸ਼ਾਸਤ੍ਰ, ਜਿਸ ਵਿਚ ਰਸ, ਅਲੰਕਾਰ, ਛੰਦ ਆਦਿ ਸਾਰੇ ਅੰਗ ਇਕੱਠੇ ਕੀਤੇ ਜਾਣ, ਕਿਸੇ ਵੀ ਵਿਦਯਾ ਦੇ ਸਰਵ ਅੰਗਾਂ ਦਾ ਜਿਸ ਵਿਚ ਇਕੱਠ ਹੋਵੇ, ਉਹ ਸਾਹਿਤਯ ਹੈ।' ਐਨਸਾਈਕਲੋਪੀਡੀਆ ਬ੍ਰਿਟੈਨਿਕਾ ਅਨੁਸਾਰ ਸਾਹਿਤ ਵਿਆਪਕ ਸ਼ਬਦ ਹੈ ਇਸ ਦੀ ਵਰਤੋਂ ਸਰਬੋਤਮ ਵਿਚਾਰਾਂ ਦੇ ਸਰਬੋਤਮ ਲਿਪੀਬੱਧ ਪ੍ਰਗਟਾਵੇ ਲਈ ਕੀਤੀ ਜਾ ਸਕਦੀ ਹੈ। 'ਸਾਹਿਤ ਭਾਸ਼ਾ ਦੇ ਮਾਧਿਅਮ ਰਾਹੀਂ ਉਹ ਸੁੰਦਰ ਜਾਂ ਖਿੱਚ ਭਰਪੂਰ ਰਚਨਾ ਹੈ ਜਿਸ ਦੇ ਅਰਥ ਸਮਝਣ ਨਾਲ ਸਾਧਾਰਨ ਪਾਠਕ ਨੂੰ ਅਨੰਦ ਦੀ ਅਨਭੂਤੀ ਹੁੰਦੀ ਹੈ।' ਸਾਹਿਤ ਕੋਸ਼ ਅਨੁਸਾਰ 'ਉਹ ਕਾਵਿ ਰਚਨਾ ਜਿਸ ਵਿਚ ਰਸ, ਅਲੰਕਾਰ, ਛੰਦ ਆਦਿ ਸਾਰੇ ਅੰਗ ਇਕੱਠੇ ਆ ਜਾਣ। ਇਹ ਰਚਨਾ ਗਦ ਵਿਚ ਹੋਵੇ ਤਾਂ ਉਸ ਵਿਚ ਮੁਹਾਵਰਾ, ਅਖਾਣ, ਰਵਾਨੀ, ਸਰਲਤਾ, ਸਾਰਥਕਤਾ ਆਦਿ ਇਸ ਦੇ ਗੁਣ ਗਿਣੇ ਜਾਣਗੇ।' ਅਜੋਕੇ ਸਮੇਂ ਵਿਚ ਸਾਹਿਤ ਸ਼ਬਦ ਦੀ ਵਰਤੋਂ ਵਿਆਪਕ ਭਾਵ ਵਿਚ ਧਰਮ, ਦਰਸ਼ਨ, ਰਾਜਨੀਤੀ ਵਿਗਿਆਨ ਆਦਿ ਸਮੁੱਚੀਆਂ ਲਿਖਤਾਂ ਅਤੇ ਮੌਖਿਕ ਰਚਨਾਵਾਂ ਲਈ ਕੀਤੀ ਜਾਂਦੀ ਹੈ ਅਤੇ ਸੀਮਿਤ ਅਰਥਾਂ ਵਿਚ ਸੰਸਕ੍ਰਿਤ ਦੇ ਸ਼ਬਦ 'ਕਾਵਿ' ਦੇ ਅਰਥਾਂ ਭਾਵ ਕਵਿਤਾ, ਨਾਵਲ, ਨਾਟਕ ਆਦਿ ਲਈ ਵਰਤੋਂ ਵਿੱਚ ਆਉਂਦਾ ਹੈ। ਪੱਛਮੀ ਵਿਦਵਾਨਾਂ ਨੇ ਇਨ੍ਹਾਂ ਦੋਵਾਂ ਪੱਖਾਂ ਨੂੰ 'ਗਿਆਨ ਸਾਹਿਤ' ਅਤੇ 'ਭਾਵਨਾ ਜਾਂ ਸ਼ਕਤੀ ਦਾ ਸਾਹਿਤ' ਦੇ ਤੌਰ 'ਤੇ ਵੀ ਦਰਸਾਇਆ ਹੈ। ਪੱਛਮੀ ਅਤੇ ਪੂਰਬੀ ਵਿਦਵਾਨਾਂ ਦੇ ਸਾਹਿਤ ਬਾਰੇ ਵਿਚਾਰ ਵੱਖ-ਵੱਖ ਹਨ। ਸੰਸਕ੍ਰਿਤ ਸਾਹਿਤ ਵਿਚ 'ਕਾਵਿ' ਨੂੰ 'ਸਾਹਿਤ' ਦੇ ਸਮਾਨਅਰਥੀ ਰੂਪ ਵਿਚ ਵੇਖਿਆ ਜਾਂਦਾ ਹੈ। ਪੱਛਮੀ ਵਿਦਵਾਨ ਪੰਜ ਪ੍ਰਮੁੱਖ ਲਲਿਤ ਕਲਾਵਾਂ ਵਿਚ ਸਾਹਿਤ ਦੀ ਸਥਿਤੀ ਵੇਖਦੇ ਹਨ। ਬੁਨਿਆਦੀ ਤੌਰ 'ਤੇ ਚਾਰ ਤੱਤਾਂ ; ਭਾਵ (ਜਜ਼ਬਾ), ਕਲਪਨਾ, ਬੁੱਧੀ (ਵਿਚਾਰਾਂ, ਤੱਥਾਂ, ਸਿਧਾਂਤਾਂ ਇਤਿਆਦਿ) ਤੇ ਸ਼ੈਲੀ ਦੀ ਸਾਹਿਤ ਵਿਚ ਮੌਜੂਦਗੀ ਤੇ ਸੁਮੇਲ ਲਾਜ਼ਮੀ ਹੁੰਦਾ ਹੈ। ਸਾਹਿਤ ਤੇ ਸਮਾਜ, ਸਾਹਿਤ ਤੇ ਸਾਹਿਤਕਾਰ ਪ੍ਰਸਪਰ-ਆਪਸੀ ਪ੍ਰਭਾਵ ਗ੍ਰਹਿਣ ਕਰਦੇ ਹਨ। ਸੁਹਜ-ਸੁਆਦ, ਆਤਮਿਕ ਤ੍ਰਿਪਤੀ, ਉੱਤਮ ਜੀਵਨ ਲਈ ਪ੍ਰੇਰਨਾ ਤੇ ਉਤਸ਼ਾਹ ਪੈਦਾ ਕਰਨਾ ਸਾਹਿਤ ਦਾ ਮੂਲ ਮੰਤਵ ਹੈ। ਭਾਰਤੀ ਕਾਵਿ ਸ਼ਾਸਤਰੀਆਂ ਨੇ ਧਰਮ, ਅਰਥ, ਕਾਮ, ਮੋਖ ਅਤੇ ਵਿਵਹਾਰ, ਉਪਦੇਸ਼, ਨਿਪੁੰਨਤਾ, ਮਨੋਰੰਜਨ, ਪ੍ਰਾਪਤੀ, ਗਿਆਨ ਆਦਿ ਉਦੇਸ਼ਾਂ ਨੂੰ ਵੀ ਜੋੜਿਆ ਹੈ। ਸਾਹਿਤ ਦੀ ਇਸ ਸੂਖਮ ਕਲਾ ਨੂੰ ਭਾਰਤੀ ਪੁਰਾਤਨ ਸ਼ਾਸਤਰੀਆਂ ਨੇ ਸਤਯਮ, ਸ਼ਿਵਮ, ਸੁੰਦਰਮ ਦੇ ਆਧਾਰ 'ਤੇ ਵੀ ਪੁਸ਼ਟ ਕੀਤਾ ਹੈ। ਇਹ ਸਾਹਿਤਕਾਰ ਦੇ ਆਪਣੇ ਸਕੂਨ ਅਤੇ ਸਵੈ-ਪ੍ਰਗਟਾਵੇ ਦੇ ਨਾਲ-ਨਾਲ ਲੋਕ ਹਿੱਤਾਂ ਦੀ ਪੂਰਤੀ ਲਈ ਵੀ ਹੈ। ਸਾਹਿਤ ਦੇ ਅਨੇਕਾਂ ਭੇਦ-ਉਪਭੇਦਾਂ ਦੀ ਵਿਦਵਾਨਾਂ ਵੱਲੋਂ ਪਛਾਣ ਕੀਤੀ ਗਈ ਹੈ। ਇਨ੍ਹਾਂ ਵਿੱਚੋਂ ਵਿਸ਼ੇ ਪੱਖ ਤੇ ਕਲਾ ਪੱਖ ਰਾਹੀਂ ਵੀ

ਨਿਸ਼ਾਨਦੇਹੀ ਕੀਤੀ ਜਾਂਦੀ ਹੈ। ਵਿਦਵਾਨ ਸਾਹਿਤ ਦੇ ਦੋ ਪ੍ਰਮੁੱਖ ਭੇਦ ਪ੍ਰਵਾਨਦੇ ਹਨ; ਗਦ ਤੇ ਪਦ। ਅਜੋਕਾ ਸਾਹਿਤ ਕਵਿਤਾ, ਨਾਟਕ, ਛੋਟੀ ਕਹਾਣੀ, ਜੀਵਨੀ, ਸਫ਼ਰਨਾਮਾ, ਆਤਮ-ਕਥਾ, ਆਲੋਚਨਾ, ਰੇਖਾ-ਚਿੱਤਰ, ਆਦਿ ਅਨੇਕਾਂ ਰੂਪਾਂ ਵਿਚ ਦੇਖਣ ਨੂੰ ਮਿਲਦਾ ਹੈ। ਸਾਹਿਤ ਅਕਸਰ ਸਮੇਂ ਅਤੇ ਸਥਾਨ ਤੋਂ ਪ੍ਰਭਾਵਿਤ ਹੁੰਦਾ ਹੈ। ਮਹਾਂਪੁਰਖਾਂ-ਯੁੱਗਪੁਰਸ਼ਾਂ ਦੇ ਸ੍ਰੇਸ਼ਟ ਕਾਰਜ ਤੇ ਯੁੱਗਪਲਟਾਊ ਘਟਨਾਵਾਂ ਸਾਹਿਤ ਦੇ ਵੇਗ ਨੂੰ ਤੀਖਣਤਾ, ਰਵਾਨਗੀ ਤੇ ਤਰਾਵਟ ਦੇਣ ਦਾ ਕਾਰਨ ਬਣਦੀਆਂ ਹਨ।

## ਸਾਹਿਤ ਦੇ ਰੂਪ

ਸਾਹਿਤਕਾਰ ਦਾ ਅਨੁਭਵ ਹੀ ਸਾਹਿਤ ਦਾ ਕੇਂਦਰ ਹੁੰਦਾ ਹੈ। ਭਾਵੁਕਤਾ ਤੇ ਬੌਧਿਕਤਾ ਮਨੁੱਖ ਦੀਆਂ ਦੋ ਪ੍ਰਮੁੱਖ ਰੁਚੀਆਂ ਹਨ। ਆਮ ਕਰਕੇ ਫ਼ਿਲਾਸਫ਼ਰਾਂ ਵਿਚ 'ਬੁੱਧੀ' ਤੇ ਕਵੀਆਂ ਵਿਚ 'ਭਾਵ' ਦੀ ਪ੍ਰਧਾਨਤਾ ਹੁੰਦੀ ਹੈ। ਸਾਹਿਤ ਦੀ ਵੰਡ ਗਿਆਨਮਈ ਤੇ ਸ਼ਕਤੀਮਈ ਜਾਂ ਸੂਚਨਾਤਮਕ ਤੇ ਪ੍ਰੇਰਨਾਤਮਕ ਰੂਪ ਵਿਚ ਵੀ ਕੀਤੀ ਜਾਂਦੀ ਹੈ। ਸਾਹਿਤ ਦੀ ਹਰ ਕਿਸਮ ਵਿਚ ਤਿੰਨ ਅੰਗ ਜ਼ਰੂਰ ਮਿਲਦੇ ਹਨ- ਵਿਸ਼ਾ, ਪ੍ਰਗਟਾਅ ਢੰਗ (ਰੂਪ) ਅਤੇ ਉਦੇਸ਼। ਇਹ ਤਿੰਨ ਅੰਗ ਹੀ ਵਾਰਤਕ ਦੀ ਰੂਪ-ਵੰਡ ਵੀ ਨਿਰਧਾਰਿਤ ਕਰਦੇ ਹਨ। ਵਿਸ਼ੇ ਦੇ ਆਧਾਰ 'ਤੇ ਵਾਰਤਕ ਦਾਰਸ਼ਨਿਕ, ਇਤਿਹਾਸਿਕ, ਜੀਵਨੀ, ਸਫ਼ਰਨਾਮਾ ਆਦਿ ਅਖਵਾਉਂਦੀ ਹੈ।

## ਸਾਹਿਤ ਦੀ ਪ੍ਰਕ੍ਰਿਤੀ

ਸਾਹਿਤ ਦੀ ਪ੍ਰਕ੍ਰਿਤੀ ਸੰਬੰਧੀ ਵਿਵਾਦ-ਸੰਵਾਦ ਤੇ ਚਰਚਾ ਵਿਦਵਾਨਾਂ ਦਾ ਪ੍ਰਮੁੱਖ ਵਿਸ਼ਾ ਰਿਹਾ ਹੈ। ਪਲੈਟੋ ਇਸ ਦੀ ਪ੍ਰਕ੍ਰਿਤੀ ਅਨੁਕਰਣ ਮੂਲਕ, ਅਰਸਤੂ ਅਭਿਵਿਅਕਤੀ ਮੂਲਕ ਤੇ ਐਲੀਅਟ ਪ੍ਰੰਪਰਾ ਮੂਲਕ ਮੰਨਦਾ ਹੈ। ਹਵਾਰਡ ਫਾਸਟ ਸਾਹਿਤ ਲਈ ਯਥਾਰਥ ਪ੍ਰਕ੍ਰਿਤੀ ਦਾ ਮੁਦਈ ਹੈ। ਡਾ. ਹਰਭਜਨ ਸਿੰਘ ਸਾਹਿਤ ਨੂੰ ਕੁਦਰਤ ਸਿਰਜਣਾ ਤੋਂ ਦੂਜੈਲੀ ਸਿਰਜਣਾ ਹੋਣ ਦੇ ਭਾਵ ਵਿਅਕਤ ਕਰਦਾ ਹੈ।

## ਸਾਹਿਤ ਦੀ ਪਛਾਣ

ਵਿਵਿਧ ਪ੍ਰਕਾਰ ਦੇ ਗਿਆਨ ਨੂੰ ਸਮਝਣ ਲਈ ਉਸ ਦੀ ਬਹੁ-ਪ੍ਰਕਾਰੀ ਪਛਾਣ ਨਿਰਧਾਰਤ ਕੀਤੀ ਜਾਂਦੀ ਹੈ। ਸਾਹਿਤ ਦਾ ਸਰਗਰਮੀ ਆਧਾਰਿਤ, ਪਰੰਪਰਾ ਆਧਾਰਿਤ, ਸੰਪ੍ਰਦਾਇ ਆਧਾਰਿਤ, ਵਿਧਾ ਆਧਾਰਿਤ, ਭਾਸ਼ਾ ਆਧਾਰਿਤ ਨਾਮਕਰਨ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਜੈਨ ਸਾਹਿਤ, ਬੁੱਧ ਸਾਹਿਤ, ਵੈਦਿਕ ਸਾਹਿਤ, ਯੂਨਾਨੀ ਸਾਹਿਤ, ਸੂਫ਼ੀ ਸਾਹਿਤ, ਸਿੱਖ ਸਾਹਿਤ ਜਾਂ ਗੁਰਮਤਿ ਸਾਹਿਤ, ਪੰਜਾਬੀ ਸਾਹਿਤ, ਗਲਪ ਸਾਹਿਤ, ਬੀਰ-ਕਾਵਿ, ਕਥਾ ਸਾਹਿਤ ਇਤਿਆਦਿ ਵਰਗ ਵੰਡ ਕੀਤੀ ਜਾਂਦੀ ਹੈ। ਬੌਧਿਕ ਪੁਸ਼ਟੀ ਦੇ ਪੜਾਅ ਲੰਘਣ ਉਪਰੰਤ ਜਦੋਂ ਵਿਚਾਰ ਸਿਧਾਂਤਕ ਰੂਪ ਧਾਰ ਲੈਂਦਾ ਹੈ ਤਾਂ ਉਸ ਨੂੰ 'ਵਾਦ' ਦਾ ਨਾਂ ਦਿੱਤਾ ਜਾਂਦਾ ਹੈ। ਅਦ੍ਵੈਤਵਾਦ, ਮਾਇਆਵਾਦ, ਸੁੰਨਵਾਦ, ਯਥਾਰਥਵਾਦ ਆਦਿ ਇਸ ਦੀਆਂ ਕੁਝ

ਉਦਾਹਰਣਾਂ ਹਨ। ਕਾਵਿ-ਸ਼ੈਲੀ ਜਾਂ ਕਾਵਿ-ਰੀਤੀ ਨਾਲ ਸੰਬੰਧਿਤ ਵਾਦ-ਛਾਇਆਵਾਦ, ਪ੍ਰਤੀਕਵਾਦ, ਰੋਮਾਂਸਵਾਦ, ਪ੍ਰਭਾਵਵਾਦ ਤੇ ਵਿਸ਼ੇ ਨਾਲ ਸੰਬੰਧਿਤ ਵਾਦ- ਅਧਿਆਤਮਵਾਦ, ਪ੍ਰਗਤੀਵਾਦ, ਸਮਾਜਵਾਦ ਆਦਿ ਇਸ ਸ਼੍ਰੇਣੀ ਵਿਚ ਆਉਂਦੇ ਹਨ। ਵਾਦਾਂ ਆਧਾਰਿਤ ਆਲੋਚਨਾ ਦੀਆਂ ਅਨੇਕਾਂ ਪ੍ਰਣਾਲੀਆਂ ਆਪਣੀ ਹੋਂਦ ਦੀ ਹਾਜ਼ਰੀ ਲਗਵਾਉਂਦੀਆਂ ਹਨ। ਵਿਸ਼ਵ ਪੱਧਰੀ ਪਹਿਚਾਣ ਵਾਲੀਆਂ ਕਈ ਪ੍ਰਣਾਲੀਆਂ ਸਮਕਾਲੀ ਪ੍ਰਸਥਿਤੀਆਂ ਅਧੀਨ ਗੈਰ-ਪ੍ਰਸੰਗਿਕ ਵੀ ਹੋ ਜਾਂਦੀਆਂ ਹਨ।

**ਸਿੱਖ ਸਾਹਿਤ**

ਹਰ ਸਾਹਿਤਕਾਰ ਮਾਨਵੀ ਸਰੋਕਾਰਾਂ ਪ੍ਰਤੀ ਯਥਾਰਥਕ ਪਹੁੰਚ ਅਪਣਾਵੇ, ਪਰਮ ਸੱਚ ਨੂੰ ਫਲੀਭੂਤ ਕਰੇ, ਆਪਣੇ ਪ੍ਰਤੀ ਤੇ ਮਾਨਵੀ ਜਗਤ ਪ੍ਰਤੀ ਸੰਤੁਲਤ ਤੇ ਬਿਬੇਕਪੂਰਨ ਦ੍ਰਿਸ਼ਟੀ ਨੂੰ ਧਾਰਨ ਕਰੇ, ਇਸ ਗੱਲ ਦੀ ਆਸ ਹਰ ਲੇਖਕ ਅਤੇ ਲਿਖਤ ਤੋਂ ਕੀਤੀ ਜਾਂਦੀ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ 'ਸੁਲੇਖਣੀ' ਲਈ ਪੂਰਨੇ ਪਾਏ ਗਏ ਹਨ। ਮਨੁੱਖੀ ਇਤਿਹਾਸ ਦੇ ਵਿਸ਼ਾਲ ਵਿਸ਼ਵੀ ਸਾਹਿਤਕ ਚੌਖਟੇ ਵਿਚ ਸਿੱਖ ਸਾਹਿਤ ਦੀ ਆਪਣੀ ਇਕ ਇਤਿਹਾਸਿਕ-ਸਾਹਿਤਕ ਰੋਸ਼ਨ-ਗੌਰਵਮਈ ਵਿਰਾਸਤ ਹੈ। ਸਿੱਖ ਸਾਹਿਤ ਜਿੱਥੇ ਆਪਣੇ ਰੂਪ ਤੇ ਮੁਹਾਂਦਰੇ ਪੱਖੋਂ ਉੱਚ ਰੁਤਬੇ ਦਾ ਲਖ਼ਾਇਕ ਹੈ, ਉੱਥੇ ਹੀ ਇਸ ਦੀ ਅਮੀਰ-ਅਮੋਲਕ ਆਧਾਰਸ਼ਿਲ੍ਹਾ ਇਸ ਨੂੰ ਸੁਹੱਪਣ-ਸੁਹਜ ਬਖ਼ਸ਼ਦੀ ਹੈ। 'ਸਿੱਖ ਸਾਹਿਤ' (ਅਧਿਆਤਮਕ, ਧਾਰਮਿਕ, ਇਤਿਹਾਸਿਕ, ਵਾਰਤਕ, ਕਾਵਿਕ ਇਤਿਆਦਿ) ਦਾ ਮਨੁੱਖਾਂ ਅੰਦਰ ਰੂਹਾਨੀ ਖੇੜਾ ਪੈਦਾ ਕਰਨ, ਸਿੱਖ ਧਰਮ ਦੀ ਬੁਨਿਆਦ ਨੂੰ ਮਜ਼ਬੂਤ ਕਰਨ, ਸਮਾਜਿਕ ਕ੍ਰਾਂਤੀ ਲਿਆਉਣ, ਸ਼ਕਤੀਸ਼ਾਲੀ ਸਿੱਖ ਸੰਸਥਾਵਾਂ ਦੀ ਪੈਦਾਇਸ਼ ਤੇ ਵਿਕਾਸ ਵਿਚ ਅਹਿਮ ਯੋਗਦਾਨ ਹੈ। 'ਸਿੱਖ ਸਾਹਿਤ' ਦੇ ਵਿਚਾਰ ਅਧੀਨ ਪਹਿਲੂ ਵਿਚ ਵੀ ਅਸੀਂ ਵੇਖਦੇ ਹਾਂ ਕਿ ਕਾਲ-ਵੰਡ ਤਹਿਤ, ਗੁਰੂ-ਕਾਲ ਤੇ ਸਿੱਖ-ਕਾਲ (ਗੁਰੂ ਸਾਹਿਬਾਨ ਤੋਂ ਉਪਰੰਤ ਕਾਲ) ਜਾਂ ਇਤਿਹਾਸਿਕ ਤੌਰ 'ਤੇ ਗੁਰ-ਇਤਿਹਾਸ ਤੇ ਸਿੱਖ ਇਤਿਹਾਸ ਇਤਿਆਦਿ ਵੰਡ ਵੀ ਪਛਾਣ ਨਿਰਧਾਰਿਤ ਕਰਨ ਲਈ ਕੀਤੀ ਜਾਂਦੀ ਹੈ। ਅਸੀਂ ਇਸ ਖੋਜ ਕਾਰਜ ਵਿੱਚ 'ਸਿੱਖ ਸਾਹਿਤ' ਤੇ 'ਗੁਰਮਤਿ ਸਾਹਿਤ' ਸ਼ਬਦ ਦੀ ਵਰਤੋਂ ਸਮਾਨਾਰਥੀ ਕੀਤੀ ਹੈ। ਇਨ੍ਹਾਂ ਸ਼ਬਦਾਂ ਦੀ ਵਰਤੋਂ ਵਿਸ਼ਾਲ ਚੌਖਟੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਦੂਸਰੇ ਨੌਂ ਗੁਰੂ ਸਾਹਿਬਾਨ, ਉਨ੍ਹਾਂ ਦੇ ਹਜ਼ੂਰੀ-ਸਮਕਾਲੀ ਗੁਰਸਿੱਖਾਂ ਤੋਂ ਲੈ ਕੇ ਅਜੋਕੇ ਦੌਰ ਤਕ ਦੇ ਸਿੱਖਾਂ ਨਾਲ ਸੰਬੰਧਿਤ ਸਮੁੱਚੇ ਸਾਹਿਤ ਦੇ ਸੰਦਰਭ ਵਿਚ ਕਰ ਰਹੇ ਹਾਂ। ਇਹ ਪਰਿਭਾਸ਼ਕ ਸ਼ਬਦ ਸਿੱਖ ਵਾਰਤਕ ਸਾਹਿਤ ਤੇ ਸਿੱਖ ਕਾਵਿ-ਸਾਹਿਤ ਵੰਨਗੀਆਂ ਲਈ ਵੀ ਸੰਕੇਤਕ ਹੈ।

**ਸਿੱਖ ਸਾਹਿਤ ਦੀ ਪ੍ਰਾਰੰਭਤਾ**

ਸਿੱਖ ਸਾਹਿਤ ਦਾ ਪਹੁ-ਫੁਟਾਲਾ ਵੱਖ-ਵੱਖ ਰੂਪਾਂ ਵਿਚ ਮੁੱਖ ਤੌਰ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਕੇਂਦਰਿਤ ਹੋ ਕੇ ਹੀ ਫੁੱਟਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਹਿਲੇ

ਦਰਗਾਹੀ ਤੇ ਅਗੰਮੀ ਬੋਲ '੧ੴ' ਨਾਲ ਹੀ ਸਿੱਖ ਸਾਹਿਤ ਦਾ ਪ੍ਰਾਰੰਭ ਹੋ ਜਾਂਦਾ ਹੈ। ਭਗਤ ਸ਼ੇਖ ਫ਼ਰੀਦ ਜੀ ਦੀ ਬਾਣੀ ਵੀ ਸਿੱਖ ਸਾਹਿਤ ਦਾ ਇਕ ਵਿਸ਼ੇਸ਼ ਭਾਗ ਹੈ ਪਰ ਸਿਧਾਂਤਕ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਰਸਨਾ ਦੇ ਪਹਿਲੇ ਨਿਰੰਕਾਰੀ ਬੋਲ (ਗੁਰਬਾਣੀ) ਹੀ ਸਿੱਖ ਸਾਹਿਤ ਦੀ ਬੁਨਿਆਦ ਤੇ ਆਧਾਰ ਬਣਦੇ ਹਨ। ਪੰਜਾਬੀ ਤੇ ਸਿੱਖ ਸਾਹਿਤ ਦੀ ਪ੍ਰਾਰੰਭਤਾ ਦਾ ਵਿਦਵਾਨਾਂ ਨੇ ਭਿੰਨ-ਭਿੰਨ ਤਰੀਕਿਆਂ ਨਾਲ ਵਰਣਨ ਕੀਤਾ ਹੈ। ਬਾਵਜੂਦ ਇਸ ਦੇ ਡਾ. ਜੀਤ ਸਿੰਘ ਸੀਤਲ ਇਸ ਗੱਲ ਨੂੰ ਪ੍ਰਵਾਨ ਕਰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਦੂਸਰੇ ਗੁਰੂ ਸਾਹਿਬਾਨ ਦੀ ਬਾਣੀ ਦੇ ਆਗਮਨ ਨਾਲ ਸਿੱਖ ਸਾਹਿਤ ਬੁਲੰਦੀਆਂ ਵੱਲ ਵਧਿਆ:

"ਗੁਰਮਤਿ ਸਾਹਿਤ ਦੀ ਪਰੰਪਰਾ ਗੁਰੂ ਪਰੰਪਰਾ ਜਿੰਨੀ ਹੀ ਪੁਰਾਤਨ ਹੈ...ਪੰਜਾਬੀ ਸਾਹਿਤ ਦਾ ਮੁਢ ਭਗਤ ਸ਼ੇਖ ਫਰੀਦ ਜੀ (੧੧੭੩-੧੨੬੬) ਦੇ ਸਲੋਕਾਂ ਤੋਂ ਮੰਨਿਆ ਜਾਂਦਾ ਹੈ। ਭਗਤ ਸ਼ੇਖ ਫਰੀਦ ਜੀ ਦੀ ਰਚਨਾ ਗੁਰਮਤਿ ਸਾਹਿਤ ਦਾ ਅਨਿੱਖੜਵਾਂ ਅੰਗ ਹੈ। ਸ੍ਰੀ ਗੁਰੂ ਨਾਨਕ ਦੇਵ ਜੀ (੧੪੬੯-੧੫੩੯) ਅਤੇ ਉਨ੍ਹਾਂ ਦੇ ਉੱਤਰ-ਅਧਿਕਾਰੀਆਂ ਦੀ ਬਾਣੀ ਨਾਲ ਗੁਰਮਤਿ ਸਾਹਿਤ ਨੇ ਸਿਖਰਾਂ ਛੋਹੀਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ (੧੬੦੪) ਨਾਲ ਪਹਿਲੀ ਵਾਰ ਗੁਰਮਤਿ ਸਾਹਿਤ ਦੀ ਸੰਭਾਲ ਹੋਈ।"

## ਸਿੱਖ ਸਾਹਿਤ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸਿੱਖ ਸਾਹਿਤ ਦਾ ਮੂਲ ਤੇ ਬੁਨਿਆਦੀ ਸੋਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਵਾਨ ਕੀਤਾ ਜਾ ਸਕਦਾ ਹੈ। ਅਸੀਂ ਇਸ ਤਰ੍ਹਾਂ ਵੀ ਆਖ ਸਕਦੇ ਹਾਂ ਕਿ ਸਮੁੱਚਾ ਸਿੱਖ ਸਾਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਕਰਮਾ ਕਰਦਾ ਵਿਖਾਈ ਦਿੰਦਾ ਹੈ। ਸਿੱਖ ਸਾਹਿਤ ਨੇ ਆਤਮ-ਅਧਿਆਤਮ ਜਾਂ ਸੰਸਾਰਿਕ ਜੀਵਨ ਦੇ ਹਰ ਪਹਿਲੂ ਲਈ ਪ੍ਰੇਰਨਾ ਤੇ ਅਗਵਾਈ ਇਸ ਮਹਾਨ ਗ੍ਰੰਥ ਤੋਂ ਪ੍ਰਾਪਤ ਕੀਤੀ ਹੈ। ਸਿੱਖ ਸਾਹਿਤ ਨੇ ਗੁਰਬਾਣੀ ਦੇ ਵਿਆਪਕ ਗੁਣ-ਲੱਛਣਾਂ ਦਾ ਹੀ ਪ੍ਰਸਾਰ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਸਾਹਿਤ ਲਈ 'ਸੋਮਾ ਤੇ ਸਾਗਰ' ਹੋਣ ਵਾਲੀ ਭੂਮਿਕਾ ਨਿਭਾਉਂਦਾ ਹੈ, ਕਿਉਂਕਿ ਸਿੱਖ ਸਾਹਿਤ ਇਸ ਗ੍ਰੰਥ ਤੋਂ ਪ੍ਰੇਰਨਾ, ਉਤਸ਼ਾਹ ਤੇ ਸ਼ਕਤੀ ਲੈ ਕੇ ਪੈਦਾ ਹੁੰਦਾ ਹੈ ਤੇ ਇਸੇ ਨੂੰ ਸ਼ਰਧਾ-ਸੁਮਨ ਭੇਟ ਕਰਦਿਆਂ, ਇਸ ਨਾਲ ਇਕਸੁਰ ਤੇ ਲਿਵਲੀਨ ਹੁੰਦਿਆਂ ਇਸ ਦੇ ਅਰਸ਼ੀ ਝੁਲਾਰਿਆਂ ਵਿਚ ਮੰਤਰਮੁਗਧ ਹੋ ਜਾਂਦਾ ਹੈ।

## ਸਿੱਖ ਸਾਹਿਤ ਦਾ ਨਿਕਾਸ-ਵਿਕਾਸ ਤੇ ਸਾਹਿਤਿਕ ਪ੍ਰਵਿਰਤੀਆਂ

ਸਿੱਖ ਸਾਹਿਤ ਦੀ ਸਿਰਜਣਾ, ਵਿਆਖਿਆਵਾਂ ਤੇ ਸਾਹਿਤਕ ਪ੍ਰਵਿਰਤੀਆਂ ਦਾ ਇਕ ਲੰਮੇਰਾ ਇਤਿਹਾਸ ਹੈ। ਸਿੱਖ ਸਾਹਿਤ ਦੇ ਇਸ ਇਤਿਹਾਸ ਵਿੱਚੋਂ ਸਾਨੂੰ ਜਿੱਥੇ ਸਿੱਖ ਸਾਹਿਤ ਦੇ ਵੱਖ-ਵੱਖ ਪੜਾਵਾਂ ਦਾ ਪਤਾ ਲੱਗਦਾ ਹੈ, ਉੱਥੇ ਹੀ ਸਾਨੂੰ ਸਮਕਾਲੀ-ਤਤਕਾਲੀ ਪ੍ਰਸਥਿਤੀਆਂ ਦੇ ਸਿੱਖ ਪਰੰਪਰਾਵਾਂ, ਸਿੱਖ ਸੰਕਲਪਾਂ, ਸਿੱਖ ਵਿਆਖਿਆਵਾਂ

ਤੇ ਸਿੱਖ ਰਹੁਰੀਤਾਂ ਉੱਪਰ ਪਏ ਪ੍ਰਭਾਵ-ਕੁਪ੍ਰਭਾਵ ਦੀ ਤਸਵੀਰ ਵੀ ਉਭਰ ਕੇ ਸਾਹਮਣੇ ਆਉਂਦੀ ਹੈ। ਅਜਿਹਾ ਸਿੱਖ ਸਾਹਿਤ ਗੁਰਬਾਣੀ ਦੀਆਂ ਵਿਆਖਿਆਵਾਂ, ਟੀਕਿਆਂ ਆਦਿ ਅਤੇ ਗੁਰੂ ਸਾਹਿਬਾਨ ਤੇ ਸਿੱਖਾਂ ਦੇ ਇਤਿਹਾਸ ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸਿੱਖ ਸਾਹਿਤ ਦੇ ਰਚਨਾਕਾਰਾਂ ਨੇ ਗੁਰੂ ਸਾਹਿਬਾਨ ਤੋਂ ਲੈ ਕੇ ਅਜੋਕੇ ਸਮੇਂ ਤਕ ਗੌਰਵਮਈ ਪਰੰਪਰਾਵਾਂ ਨੂੰ ਦਰਸਾਉਣ ਲਈ ਆਪਣੀ ਕਲਮ ਰਾਹੀਂ ਸਾਹਿਤਕ ਜਲੌਅ ਨੂੰ ਹਮੇਸ਼ਾ ਸਜਾਈ ਰੱਖਿਆ ਹੈ। ਸਿੱਖ ਧਰਮ ਦੇ ਅਰੰਭ ਤੋਂ ਲੈ ਕੇ ਅਜੋਕੇ ਦੌਰ ਤਕ ਸਿੱਖ ਸਾਹਿਤ ਦੀਆਂ ਅਨੇਕਾਂ ਵੰਨਗੀਆਂ ਕਾਵਿ ਤੇ ਵਾਰਤਕ ਵਿਧਾਵਾਂ ਰਾਹੀਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਵਿਦਵਾਨਾਂ ਵੱਲੋਂ ਸਿੱਖ ਸਾਹਿਤ ਦੀ ਅਸਾਨੀ ਨਾਲ ਪਛਾਣ ਨਿਰਧਾਰਿਤ ਕਰਨ ਲਈ ਇਸ ਦਾ ਵਰਗੀਕਰਣ ਅਨੇਕ ਤਰ੍ਹਾਂ ਕੀਤਾ ਜਾਂਦਾ ਹੈ, ਪਰ ਹਰ ਵਰਗੀਕਰਣ ਦੀਆਂ ਕੁਝ ਆਪਣੀਆਂ ਵਿਸ਼ੇਸ਼ਤਾਵਾਂ, ਸੀਮਾਵਾਂ ਤੇ ਸਮੱਸਿਆਵਾਂ ਉਜਾਗਰ ਹੁੰਦੀਆਂ ਹਨ। ਗੁਰਬਾਣੀ ਤੇ ਗੁਰਮਤਿ ਦੀ ਵਿਆਖਿਆ ਦੇ ਦ੍ਰਿਸ਼ਟੀਕੋਣ ਤੋਂ ਸਹਿਜ ਪ੍ਰਣਾਲੀ, ਭਾਈ ਪ੍ਰਣਾਲੀ, ਪਰਮਾਰਥ ਪ੍ਰਣਾਲੀ, ਉਦਾਸੀ ਪ੍ਰਣਾਲੀ, ਨਿਰਮਲਾ ਪ੍ਰਣਾਲੀ, ਸੰਪ੍ਰਦਾਈ ਪ੍ਰਣਾਲੀ, ਸਿੰਘ ਸਭਾਈ ਪ੍ਰਣਾਲੀ ਆਦਿਕ ਭਿੰਨ-ਭਿੰਨ ਜਥੇਬੰਦਕ ਵਿਆਖਿਆ ਵਿਧੀਆਂ ਦੇ ਹਵਾਲੇ ਨਾਲ ਵੀ ਸਾਹਿਤ ਦੀ ਪਛਾਣ ਨਿਰਧਾਰਿਤ ਕਰਨ ਦਾ ਜਤਨ ਵੀ ਹੋਇਆ ਹੈ।' ਸਿੱਖ ਸਾਹਿਤ' ਦੇ ਘੇਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਉਨ੍ਹਾਂ ਦੀਆਂ ਵਿਆਖਿਆ ਸਰੂਪ ਰਚਨਾਵਾਂ, ਸ੍ਰੀ ਦਸਮ ਗ੍ਰੰਥ, ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀਆਂ ਰਚਨਾਵਾਂ, ਜਨਮ ਸਾਖੀ ਸਾਹਿਤ, ਪਰਮਾਰਥ/ਟੀਕਾ ਪਰੰਪਰਾ ਅਤੇ ਉਥਾਨਕਾਵਾਂ, ਗੁਰਬਿਲਾਸ ਸਾਹਿਤ, ਨਾਮਾ ਸਾਹਿਤ, ਸਿੱਖ ਦਰਸ਼ਨ, ਸਿੱਖ ਇਤਿਹਾਸ ਆਦਿ ਬਹੁਪੱਖੀ ਤੇ ਬਹੁਵਿਧਾਈ ਵੰਨਗੀਆਂ ਹਨ। ਸਿੱਖ ਸਾਹਿਤ ਦੇ ਇਤਿਹਾਸ ਤੇ ਵਿਸ਼ੇ-ਵਸਤੂ ਨੂੰ ਸਮਝਣ ਲਈ ਗੁਰੂ-ਕਾਲ, ਸਿੱਖ ਸੰਘਰਸ਼-ਕਾਲ, ਮਹਾਰਾਜਾ ਰਣਜੀਤ ਸਿੰਘ ਕਾਲ, ਸਿੰਘ ਸਭਾਈ ਕਾਲ, ਆਧੁਨਿਕ ਕਾਲ ਦੇ ਤੌਰ 'ਤੇ ਵਰਗ-ਵੰਡ ਵੀ ਕਾਫ਼ੀ ਹੱਦ ਤਕ ਸਹਾਈ ਹੋ ਸਕਦੀ ਹੈ।

## ਸਿੱਖ ਸਾਹਿਤ ਦੇ ਮੂਲ ਤੱਤ ਤੇ ਪ੍ਰਕ੍ਰਿਤੀ

'ਸਿੱਖ ਸਾਹਿਤ' ਸ਼ਬਦ ਗੁਰੂ ਦੀ ਸਰਪ੍ਰਸਤੀ, ਨਾਮ ਜਪਣ, ਕਿਰਤ ਕਰਨ, ਵੰਡ ਛਕਣ, ਪੂਜਾ ਅਕਾਲ ਕੀ, ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦਾ, ਸੱਚ, ਧਰਮ ਤੇ ਸਰਬੱਤ ਦੇ ਭਲੇ ਲਈ ਕੁਰਬਾਨੀ ਦਾ 'ਦਰਸ਼ਨ ਤੇ ਅਭਿਆਸ'(ਫਿਲਾਸਫ਼ੀ ਤੇ ਪ੍ਰੈਕਟੀਕਲ) ਪੇਸ਼ ਕਰਦਾ ਹੈ। ਇਹ ਸਾਹਿਤ ਪਿਆਰ, ਸ਼ਾਂਤੀ, ਇਨਸਾਫ਼, ਮਾਨਵ ਭਲਾਈ, ਸਰਬਸਾਂਝੀਵਾਲਤਾ ਦਾ ਸੁਨੇਹਾ ਦਿੰਦਾ ਹੋਇਆ ਭਰਪੂਰ ਸ਼ਕਤੀ, ਚੜ੍ਹਦੀ ਕਲਾ ਤੇ ਅਜ਼ਾਦੀ ਦਾ ਸੋਮਾ ਹੋ ਨਿਬੜਦਾ ਹੈ। ਗੁਰੂ ਸਾਹਿਬਾਨ, ਸਿੱਖ ਪਰੰਪਰਾਵਾਂ ਗੁਰਬਾਣੀ ਤੇ ਸਿੱਖ ਇਤਿਹਾਸ ਰਾਹੀਂ ਸਿੱਖ ਸਾਹਿਤ ਦੀ ਨਵੇਕਲੀ

ਪਛਾਣ ਦੇ ਪ੍ਰਮੁੱਖ ਤੱਤ ਤੇ ਚਿੰਤਨ ਦੇ ਚਹੇਤੇ ਚਿੰਨ੍ਹ ਗੁਰੂ, ਵਾਹਿਗੁਰੂ, ਹੁਕਮ, ਭਾਣਾ, ਨਦਰ, ਬਖਸ਼ਿਸ਼, ਸੰਗਤ-ਪੰਗਤ, ਨਾਮ-ਸਿਮਰਨ, ਸੇਵਾ, ਚਾਲ-ਨਿਰਾਲੀ, ਮਨਮੁਖ-ਗੁਰਮੁਖ, ਸੰਤ-ਬ੍ਰਹਮਗਿਆਨੀ, ਹਲੇਮੀ ਰਾਜ, ਬੇਗਮਪੁਰਾ, ਖਾਲਸਾ, ਦੇਗ਼-ਤੇਗ਼, ਚੜ੍ਹਦੀ ਕਲਾ, ਆਦਿ ਉਭਰ ਕੇ ਸਾਹਮਣੇ ਆਉਂਦੇ ਹਨ। ਇਨ੍ਹਾਂ ਦੀ ਸ਼ਮੂਲੀਅਤ ਤੋਂ ਬਿਨਾਂ ਸਿੱਖ ਸਾਹਿਤ ਦੀ ਸਿਰਜਣਾ ਤੇ ਵਿਆਖਿਆ ਅਸੰਭਵ ਹੈ। ਸਿੱਖ ਸਾਹਿਤ ਸਿਮਰਨ, ਸੇਵਾ, ਤਿਆਗ, ਕੁਰਬਾਨੀ, ਸਰਬੱਤ ਦੇ ਭਲੇ ਲਈ ਜਿਊਣ-ਮਰਣ ਦੀ ਪ੍ਰੇਰਨਾ ਦਿੰਦਾ ਹੋਇਆ ਮਾਨਵੀ, ਦੈਵੀ ਸਿਖਰੀਂ ਕਦਰਾਂ-ਕੀਮਤਾਂ ਦੀ ਪ੍ਰਾਪਤੀ ਲਈ ਚਾਨਣ-ਮੁਨਾਰੇ ਵਾਲੀ ਭੂਮਿਕਾ ਨਿਭਾਉਂਦਾ ਹੈ। ਗੁਰਮਤਿ ਸਾਹਿਤ ਗੁਰੂ ਸਾਹਿਬਾਨ ਦੀਆਂ ਉਮੰਗਾਂ-ਮੰਤਵਾਂ, ਸ਼ਹੀਦਾਂ ਦੇ ਅਹਿਸਾਸਾਂ, ਜ਼ੁਲਮ ਦੇ ਸਤਾਏ ਲੋਕਾਂ ਦੀਆਂ ਆਹਾਂ, ਘੱਲੂਘਾਰਿਆਂ ਵਿਚ ਨਪੀੜੇ ਗਏ ਸਿੱਖਾਂ ਦੀ ਵਿਥਿਆ, ਚੜ੍ਹਦੀ ਕਲਾ ਤੇ ਸਾਹਸ ਲਈ ਵਰਤਮਾਨ ਅਤੇ ਸੁਨਹਿਰੀ ਭਵਿੱਖ ਲਈ ਦਾਅਵੇਦਾਰੀ ਦਾ ਪ੍ਰਤੀਕ ਹੈ। ਗ਼ੈਰ-ਸਿੱਖ ਪੰਜਾਬੀ ਸਾਹਿਤ ਵਿਚ ਇਸ ਵਰਣਿਤ ਗੁਰਮਤਿਮਈ ਵਲਵਲੇ ਤੇ ਪ੍ਰਭੂ-ਪ੍ਰੀਤ ਵਾਲੀ ਅਕਾਲੀ-ਨਿਰਾਲੀ ਪੰਥਕ ਸੱਧਰਾਂ ਨੂੰ ਦਰਸਾਉਂਦੀ ਸ਼ਾਬਦਿਕ ਸੰਪਤੀ ਦਰਕਿਨਾਰ ਹੈ।

**ਸਿੱਖ ਸਾਹਿਤ ਦਾ ਪੰਜਾਬੀ ਸਾਹਿਤ 'ਤੇ ਪ੍ਰਭਾਵ**

ਪੰਜਾਬੀ ਸਾਹਿਤ ਵਿਚ ਅਨਮਤੀ ਸਾਹਿਤ ਜਿਵੇਂ ਸੂਫ਼ੀ ਸਾਹਿਤ, ਨਾਥ ਸਾਹਿਤ, ਕਿੱਸਾ-ਕਾਵਿ ਆਦਿਕ ਵੰਨਗੀਆਂ ਵੀ ਸ਼ਾਮਲ ਹਨ। ਪ੍ਰੋ. ਪੂਰਨ ਸਿੰਘ ਸਮੁੱਚੇ ਪੰਜਾਬੀ ਸਾਹਿਤ ਦਾ ਪਹੁ-ਫੁਟਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮੰਨਦਾ ਹੋਇਆ ਇਸ ਦੀ ਪ੍ਰਕਾਸ਼ਨਾ ਨੂੰ ਇਸ ਵਿਧ ਨਿਹਾਰਦਾ ਹੈ :

"ਪੰਜਾਬੀ ਦਾ ਸਾਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ... ਦੁਆਲੇ ਬ੍ਰਿਛਾਂ ਦੀ ਛਾਂ ਥੱਲੇ ਪਲਿਆ, ਨਸਰ ਉਨ੍ਹਾਂ ਲੋਕਾਂ ਨੇ ਪਹਿਲੀ ਵੇਰ ਲਿਖੀ ਜਿਨ੍ਹਾਂ ਦੇ ਹੋਂਠ ਗੁਰੂ ਸਾਹਿਬ ਦੇ ਪਿਆਰ ਅੰਮ੍ਰਿਤ ਨਾਲ ਸਿੰਚੇ ਗੁਲਾਬਾਂ ਦੀਆਂ ਪੱਤੀਆਂ ਵਾਂਗ ਸਿਫਤ ਸਮੀਰ ਨਾਲ ਹਿਲਦੇ ਸਨ।"

ਸਿੱਖ ਸਾਹਿਤ ਨੇ ਪੰਜਾਬ ਤੇ ਭਾਰਤ ਦੀ ਸਾਹਿਤਕ, ਸਮਾਜਿਕ, ਧਾਰਮਿਕ, ਰਾਜਨੀਤਿਕ ਆਬੋ-ਹਵਾ ਨੂੰ ਤਬਦੀਲ ਕਰਨ ਵਿਚ ਯੁੱਗ ਪਲਟਾਉਣ ਵਾਲੇ ਕਾਰਕ ਦੇ ਰੂਪ ਵਿਚ ਮਹੱਤਵਪੂਰਣ ਭੂਮਿਕਾ ਅਦਾ ਕੀਤੀ। ਸਿੱਖ ਸਾਹਿਤ ਦੇ ਸਾਹਿਤਕ ਪ੍ਰਭਾਵ ਨੂੰ ਡਾ. ਜੀਤ ਸਿੰਘ ਸੀਤਲ ਇਸ ਪ੍ਰਕਾਰ ਉਲੀਕਦਾ ਹੈ:

"ਗੁਰਮਤਿ ਸਾਹਿਤ ਦਾ ਪ੍ਰਭਾਵ ਪੰਜਾਬ ਦੇ ਸਮਕਾਲੀ ਤੇ ਪ੍ਰਤਿਕਾਲੀ ਸਾਹਿਤ ਪੁਰ ਵੀ ਵੱਡਾ ਪਿਆ। ਇਹ ਪ੍ਰਭਾਵ ਵਿਚਾਰਧਾਰਾ ਦਾ, ਸ਼ਬਦਾਵਲੀ ਦਾ, ਵਰਣ-ਮਾਲਾ ਤੇ ਲਿਖਣ-ਢੰਗ ਦਾ ਅਤੇ ਵਾਰਤਿਕ ਬੋਲ ਚਾਲ ਦਾ ਸੀ, ਜਿਹੜਾ ਵੱਖ ਵੱਖ ਰੂਪਾਂ ਵਿਚ ਲਗਪਗ ਹਰ ਇਕ ਸਾਹਿਤ ਰਚਣਹਾਰੇ ਪੁਰ ਪਿਆ।"

## ਸਿੱਖ ਸਾਹਿਤ ਦੀ ਵਿਲੱਖਣਤਾ

ਕਾਵਿ ਤੇ ਪੰਜਾਬੀ ਕਾਵਿ ਨਾਲੋਂ ਗੁਰਮਤਿ ਕਾਵਿ ਜਾਂ ਗੁਰਬਾਣੀ ਦੀ ਵਿਲੱਖਣਤਾ ਹੈ, ਇਸ ਤਰ੍ਹਾਂ ਹੀ ਸਾਹਿਤ, ਵਿਸ਼ੇਸ਼ ਤੌਰ 'ਤੇ ਪੰਜਾਬੀ ਸਾਹਿਤ ਨਾਲੋਂ ਸਿੱਖ ਸਾਹਿਤ ਦੀ ਪ੍ਰਕ੍ਰਿਤੀ ਵੱਖਰੇ ਸੁਭਾਅ ਦੀ ਧਾਰਨੀ ਹੈ। ਕਈ ਵਾਰ ਸਮੁੱਚੇ ਪੰਜਾਬੀ ਸਾਹਿਤ ਵਿਚ ਸਿੱਖ ਸਾਹਿਤ ਨੂੰ ਵੀ ਸ਼ੁਮਾਰ ਕਰ ਲਿਆ ਜਾਂਦਾ ਹੈ ਤੇ ਇਸ ਵਿਚ ਕੋਈ ਸ਼ੱਕ ਵੀ ਨਹੀਂ ਕਿ ਪੰਜਾਬੀ ਸਾਹਿਤ ਵਿਚ ਵਡੇਰੀ ਥਾਂ ਤੇ ਹਿੱਸਾ ਗੁਰਮਤਿ ਸਾਹਿਤ ਜਾਂ ਸਿੱਖ ਸਾਹਿਤ ਦਾ ਹੀ ਹੈ। ਇੱਥੋਂ ਤਕ ਕਿ ਹਰ ਵੰਨਗੀ ਦੇ ਪੰਜਾਬੀ ਸਾਹਿਤ ਦੇ ਸਿੱਧ-ਪੁੱਠ ਉੱਪਰ ਭਾਵੇਂ ਸੰਕੇਤਕ ਤੇ ਸੰਖੇਪ ਰੂਪ ਵਿਚ ਹੀ ਹੋਵੇ, ਗੁਰਬਾਣੀ ਤੇ ਸਮੁੱਚੇ ਸਿੱਖ ਸਾਹਿਤ ਦੀ ਛਾਪ-ਮੋਹਰ ਲੱਗੀ ਹੋਈ ਹੈ। ਅਸੀਂ ਇਸ ਤਰ੍ਹਾਂ ਵੀ ਆਖ ਸਕਦੇ ਹਾਂ ਕਿ ਪੰਜਾਬੀ ਸਾਹਿਤ ਦੀ ਕਿਸੇ ਵੀ ਵੰਨਗੀ ਦੇ ਵਿਸ਼ੇ-ਵਸਤੂ ਵਿੱਚੋਂ ਸਿੱਖ ਸਾਹਿਤ ਜਾਂ ਗੁਰਬਾਣੀ ਦੀ ਮਹਿਕ ਨੂੰ ਮਨਫ਼ੀ ਨਹੀਂ ਕੀਤਾ ਜਾ ਸਕਦਾ। ਪੰਜਾਬੀ ਤੇ ਸਿੱਖ ਸਾਹਿਤ ਦੀਆਂ ਇਨ੍ਹਾਂ ਵਰਣਿਤ ਆਪਸੀ ਸਾਂਝਾਂ ਦੇ ਬਾਵਜੂਦ ਸਿੱਖ ਸਾਹਿਤ ਦੇ ਤੱਤ, ਪ੍ਰਕ੍ਰਿਤੀ, ਰੂਪ ਤੇ ਰੁਝਾਨਾਂ ਦੇ ਆਪਣੇ ਨਿਵੇਕਲੇਪਨ ਦੇ ਮੱਦੇਨਜ਼ਰ ਵੱਖਰੀ ਪਹਿਚਾਣ ਨਿਰਧਾਰਿਤ ਕੀਤੀ ਜਾ ਸਕਦੀ ਹੈ।

ਸਿੱਖ ਸਾਹਿਤ ਦੀ 'ਗਦ ਤੇ ਪਦ' ਰਚਨਾ ਦਾ ਸੋਮਾ ਤੇ ਕੇਂਦਰੀ ਬਿੰਦੂ ਪਰਮ-ਸਤ ਜਾਂ ਪਰਮਾਤਮਾ ਹੈ। ਸਿੱਖ ਸਾਹਿਤ ਦੀ ਹਰ ਵਿਧਾ ਤੇ ਪ੍ਰਣਾਲੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਪਰਮ-ਸਤ ਦੇ ਦਰਸਾਏ ਗਏ ਸਰੂਪ ਤੇ ਸੁਭਾਅ ਦੀ ਮੋਹਰ ਲੱਗੀ ਹੈ। ਪੰਜਾਬੀ ਸਾਹਿਤ ਦੇ ਸੰਪ੍ਰਦਾਈ ਸਾਹਿਤ ਨਾਥ ਪੰਥੀ, ਵੇਦਾਂਤ ਜਾਂ ਸੂਫ਼ੀ ਸਾਹਿਤ ਆਦਿ ਸਾਹਿਤ ਵਿਚ ਵੀ ਭਾਵੇਂ ਪਰਮ-ਸੱਤਾ ਨੂੰ ਸੰਜੋਇਆ ਤੇ ਬਿਆਨਿਆ ਗਿਆ ਹੈ, ਪਰ ਸਿੱਖ ਸਾਹਿਤ ਵਿਚਲੀ ਪਰਮ-ਸ਼ਕਤੀ ਦੀ ਧਾਰਨਾ ਤੇ ਸੰਕਲਪ ਦਾ ਅਨਮਤੀਆਂ ਨਾਲੋਂ ਸਿਧਾਂਤਕ ਵਖਰੇਵਾਂ ਹੈ। ਇਸ ਤੋਂ ਇਲਾਵਾ ਸਿੱਖ ਸਾਹਿਤ ਸਿੱਖ ਗੁਰੂ ਸਾਹਿਬਾਨ, ਸ਼ਬਦ ਗੁਰੂ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਰਕਰਮਾ ਕਰਦਾ ਦਿਸ ਆਉਂਦਾ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਂਝੀਵਾਲਤਾ ਦਾ ਸੁਨੇਹਾ ਦਿੰਦਾ ਹੋਇਆ ਦੂਜੇ ਮੱਤਾਂ ਨਾਲੋਂ ਵੱਖਰੀ ਕਿਸਮ ਦੀ ਜੀਵਨ ਜਾਚ, ਗੁਰਮਤਿ ਸਿਧਾਂਤਾਂ ਤੇ ਮਰਯਾਦਾ ਦੀ ਵਿਆਖਿਆ ਕਰਦਾ ਹੈ। ਸਿੱਖ ਸਹਿਤ ਦੀ ਉਸਾਰੀ ਵਿਸ਼ਵਾਸ, ਸ਼ਰਧਾ ਤੇ ਵਿਵੇਕ ਦੀਆਂ ਬੁਨਿਆਦਾਂ ਉੱਪਰ ਹੋਈ ਹੈ। ਗੁਰਮਤਿ ਸਹਿਤ ਵਿਚ ਭਾਵੇਂ ਭਲੀਭਾਂਤ ਵਿਗਿਆਨਕ ਤੇ ਤਾਰਕਿਕ ਦ੍ਰਿਸ਼ਟੀਕੋਣ ਦ੍ਰਿਸ਼ਟਮਾਨ ਹੁੰਦਾ ਹੈ, ਪਰ ਇਹ ਨਿਰਾ ਗਿਆਨ-ਵਿਗਿਆਨ ਆਧਾਰਿਤ ਨਹੀਂ ਹੈ, ਇੱਥੋਂ ਤਕ ਕਿ ਸਿੱਖ ਸਾਹਿਤ ਗੁਰਬਾਣੀ ਤੋਂ ਸੇਧ ਲੈ ਕੇ ਗਿਆਨ-ਵਿਗਿਆਨ ਪ੍ਰਤੀ ਵੀ ਆਪਣਾ ਨਿਵੇਕਲਾ ਤੇ ਵਿਵੇਕਮਈ ਨਜ਼ਰੀਆ ਧਾਰਨ ਕਰਦਾ ਹੋਇਆ ਵਿਲੱਖਣ ਸੰਕਲਪਾਂ ਨੂੰ ਸਥਾਪਿਤ ਕਰਦਾ ਹੈ।

ਕੁਝ ਵਿਦਵਾਨਾਂ ਵੱਲੋਂ ਐਸੇ ਦ੍ਰਿਸ਼ਟੀਕੋਣਾਂ ਤੇ ਮਾਪ-ਦੰਡਾਂ ਅਧੀਨ ਸਿੱਖ ਸਾਹਿਤ ਨੂੰ ਨਿਰਖਣ-ਪਰਖਣ ਦਾ ਯਤਨ ਕੀਤਾ ਜਾਂਦਾ ਹੈ ਕਿ ਜਿਨ੍ਹਾਂ ਦੀ ਪ੍ਰਕ੍ਰਿਤੀ ਦਾ ਸਿੱਖ ਸਾਹਿਤ ਦੇ ਤੱਤਾਂ ਨਾਲ ਦੂਰ-ਨੇੜੇ ਦਾ ਵੀ ਸੰਬੰਧ ਨਹੀਂ ਹੁੰਦਾ। ਇਹੀ ਕਾਰਨ ਹੈ ਕਿ ਅਜਿਹੀ ਬੌਧਿਕ ਪ੍ਰਵਿਰਤੀ ਅਧੀਨ ਸਾਰਥਕ ਸਿੱਟਿਆਂ ਦੀ ਜਗ੍ਹਾ ਨਿਰਾਸ਼ਤਾ ਤੇ ਅਸਹਿਜਤਾ ਦਾ ਸਾਹਮਣਾ ਕਰਨਾ ਪੈਂਦਾ ਹੈ। ਸਿੱਖ ਸਾਹਿਤ ਵਿਚ ਬੁੱਧੀ ਦੀ ਬਜਾਏ ਭਾਵਨਾ, ਵਿਵੇਕਤਾ ਤੇ ਵਿਸਮਾਦ ਦੇ ਤੱਤਾਂ ਦੀ ਪ੍ਰਧਾਨਤਾ ਹੈ। ਇਹੀ ਕਾਰਨ ਹੈ ਕਿ ਗੁਰਮਤਿ ਸਾਹਿਤ ਗੁਰੂ ਸਾਹਿਬਾਨ ਨੂੰ ਆਮ ਮਨੁੱਖ ਨਾ ਮੰਨ ਕੇ ਉਨ੍ਹਾਂ ਦੀ ਦੈਵੀ ਪ੍ਰਤਿਭਾ ਨੂੰ ਸਵੀਕਾਰਦਾ ਹੈ ਤੇ ਉਨ੍ਹਾਂ ਦੀ ਬਾਣੀ ਨੂੰ ਆਮ ਕਵੀਆਂ ਦੀ ਕਵਿਤਾ ਜਾਂ ਕੱਚੀ ਬਾਣੀ ਦੇ ਮੁਕਾਬਲੇ ਧੁਰ ਕੀ ਬਾਣੀ, ਬ੍ਰਹਮ ਵਿਚਾਰ, ਅਕਾਲੀ ਬਾਣੀ ਹੋਣ ਦਾ ਸੁਨੇਹਾ ਦਿੰਦਾ ਹੈ। ਇਸ ਸਾਹਿਤ ਵਿਚ ਪਰਮ-ਸਤ ਨਾਲ ਜੁੜ ਕੇ ਵਾਹਿਗੁਰੂ ਦੀ ਅਭੇਦਤਾ ਦਾ ਅਹਿਸਾਸ ਹੈ। ਪ੍ਰਭੂ ਨਾਲ ਇੱਕਮਿਕਤਾ, ਇਕਸੁਰਤਾ ਤੇ ਮਿਲਬੇ ਦੀ ਘੱਟ ਜਾਂ ਵੱਧ ਹਾਲਤ ਵਿਚ ਹੀ ਸਿੱਖ ਸਾਹਿਤ ਸਾਕਾਰਿਤ ਹੁੰਦਾ ਹੈ। ਅਜਿਹਾ ਸਾਹਿਤ ਮਨੁੱਖ ਦੀ ਕਿਸੇ ਹੋਰ ਕਲਾ-ਕੌਸ਼ਲਤਾ ਵਿੱਚੋਂ ਪ੍ਰਕਾਸ਼ਿਤ ਨਹੀਂ ਹੋ ਸਕਦਾ।

ਗੁਰਬਾਣੀ, ਗੁਰ ਇਤਿਹਾਸ, ਸਿੱਖ ਇਤਿਹਾਸ ਤੇ ਸਿੱਖ ਪਰੰਪਰਾਵਾਂ ਰਾਹੀਂ ਸਿੱਖ ਸਾਹਿਤ ਦੀ ਨਿਵੇਕਲੀ ਪਛਾਣ ਦੇ ਪ੍ਰਮੁੱਖ ਤੱਤ ਤੇ ਚਿੰਤਨ ਦੇ ਚਹੇਤੇ ਚਿੰਨ੍ਹ ਗੁਰੂ, ਵਾਹਿਗੁਰੂ, ਹੁਕਮ, ਭਾਣਾ, ਨਦਰਿ-ਬਖਸ਼ਿਸ਼, ਸੰਗਤ-ਪੰਗਤ, ਨਾਮ-ਸਿਮਰਨ, ਸੇਵਾ, ਚਾਲ-ਨਿਰਾਲੀ, ਮਨਮੁਖ-ਗੁਰਮੁਖ, ਸੰਤ-ਬ੍ਰਹਮਗਿਆਨੀ, ਹਲੇਮੀ ਰਾਜ, ਬੇਗਮਪੁਰਾ, ਖਾਲਸਾ, ਦੇਗ਼-ਤੇਗ਼, ਚੜ੍ਹਦੀ ਕਲਾ, ਆਦਿ ਉਭਰ ਕੇ ਸਾਹਮਣੇ ਆਉਂਦੇ ਹਨ। ਇਨ੍ਹਾਂ ਦੀ ਸ਼ਮੂਲੀਅਤ ਤੋਂ ਬਿਨਾਂ ਸਿੱਖ ਸਾਹਿਤ ਦੀ ਸਿਰਜਣਾ ਤੇ ਵਿਆਖਿਆ ਅਸੰਭਵ ਹੈ।

## ਸਿੱਖ ਸਾਹਿਤ ਦਾ ਅਮਰਤਤਵ

ਸਿੱਖ ਸਾਹਿਤ ਸੱਚ ਕੇਂਦਰਿਤ ਤੇ ਅਕਾਲੀ ਪਰਮਸੱਤਾ ਕੇਂਦਰਿਤ ਹੋ ਕੇ ਰਚਿਆ ਗਿਆ ਹੈ। ਇਹ ਸਭਨਾਂ ਦੇ ਹਿੱਤਾਂ ਦੀ ਸੁਰੱਖਿਆ ਤੇ ਪੈਰਵਾਈ ਕਰਨ ਦੀ ਗਵਾਹੀ ਤੇ ਸਮਰੱਥਾ ਦਿੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਅਕਾਲ ਪੁਰਖ ਦੀ ਪਰਕਰਮਾ ਕਰਦੇ ਇਸ ਸਾਹਿਤ ਦੇ ਪਰਮਤਤਵ ਤੇ ਅਮਰਤਤਵ ਦੀ ਪਛਾਣ ਡਾ. ਜੀਤ ਸਿਘ ਸੀਤਲ ਦੀ ਦ੍ਰਿਸ਼ਟੀ ਵਿਚ ਇਸ ਤਰ੍ਹਾਂ ਹੈ:

"ਗੁਰਮਤਿ ਸਾਹਿਤ ਕੌਸਰ ਦਾ ਹੌਜ ਹੈ, ਜਿਸ 'ਚੋਂ ਸਰੋਤੇ ਤੇ ਪਾਠਕ ਆਬ-ਇ-ਹਯਾਤ ਪੀ ਪੀ ਅਮਰ ਹੁੰਦੇ ਰਹਿੰਦੇ ਹਨ ਅਤੇ ਇਸ ਤਰ੍ਹਾਂ ਜਨਮ ਮਰਨ ਤੋਂ ਨਵਿਰਤ ਤੇ ਮੁਕਤ ਹੋ ਜਾਂਦੇ ਹਨ। ਜਿਹੜਾ ਸਾਹਿਤ ਅਜਿਹਾ ਅਮਰ ਤੇ ਅਬਿਨਾਸੀ ਹੋਵੇ ਉਹ ਕਦੀਂ ਮੁਰਝਾ ਨਹੀਂ ਸਕਦਾ, ਮਰ ਨਹੀਂ ਸਕਦਾ। ਨਾ ਇਸ ਦੀ ਚਮਕ

ਦਮਕ ਮੱਧਮ ਪੈਂਦੀ ਹੈ ਤੇ ਨਾ ਇਸ ਦੀ ਸ਼ਕਤੀ ਹੀ ਘੱਟ ਹੁੰਦੀ ਹੈ। "

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੁੰਦਾ ਹੈ ਕਿ ਪੰਜਾਬੀ ਸਾਹਿਤ ਤੇ ਸਿੱਖ ਸਾਹਿਤ ਵਿਚ ਸ਼ਿਲਪ, ਕਲਾ, ਵਿਧਾ ਪੱਖੋਂ ਭਾਵੇਂ ਹੀ ਕਾਫੀ ਸਮਾਨਤਾ ਰੱਖਦਾ ਹੈ ਪਰ ਫਿਰ ਵੀ ਆਪਣੇ ਵਿਭਿੰਨ ਮੂਲ ਸੋਮਿਆਂ ਤੇ ਵੱਖਰੇ ਵਿਸ਼ੇ-ਵਸਤੂ ਕਾਰਨ ਦੋਵਾਂ ਵਿਚ ਵਿਆਪਕ ਅੰਤਰ ਵੀ ਹੈ। ਪੰਜਾਬੀ ਸਾਹਿਤ ਕੇਵਲ ਪੰਜਾਬੀ ਭਾਸ਼ਾ ਵਾਲੇ ਸਾਹਿਤ ਨੂੰ ਆਖ ਸਕਦੇ ਹਾਂ ਪਰ ਸਿੱਖ ਸਾਹਿਤ ਦਾ ਸ਼ਾਬਦਿਕ ਖੇਤਰ ਅਨੇਕਾਂ ਭਾਸ਼ਾਵਾਂ ਤਕ ਫੈਲਿਆ ਹੋਇਆ ਹੈ। ਇਨਸਾਨੀਅਤ ਪੱਖੀ ਤੇ ਪਰਮ ਸਚਾਈ ਆਧਾਰਿਤ ਸਿੱਖ ਸਾਹਿਤ ਆਪਣੇ ਪਰਮ ਮੰਤਵ ਤੇ ਵਿਸ਼ਾਲ ਟੀਚਿਆਂ ਅਤੇ ਪ੍ਰਭਾਵ ਦੇ 'ਗੌਰਵ' ਕਾਰਨ ਮੁੱਲਵਾਨ ਹੁੰਦਾ ਹੋਇਆ ਆਪਣੀ ਸ਼ਾਨਦਾਰ ਵਿਲੱਖਣਤਾ ਨੂੰ ਸਥਾਪਿਤ ਕਰਦਾ ਹੈ।

## ਹਵਾਲੇ


**੧.** ਭਾਈ ਕਾਨ੍ਹ ਸਿੰਘ ਨਾਭਾ, *ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੯੦. ਪੰ. ੧੭੭.

**੨.** ਕਪੂਰ ਸਿੰਘ ਘੁੰਮਣ, *ਪੰਜਾਬੀ ਵਿਸ਼ਵਕੋਸ਼,* ਜਿਲਦ ਚੌਥੀ (ਸੱਦ ਤੋਂ ਸਾਂਢਣੀ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੯੩. ਪੰ. ੪੧੪.

**੩.** ਰਤਨ ਸਿੰਘ ਜੱਗੀ, *ਸਾਹਿੱਤ ਕੋਸ਼,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੯, ਪੰ. ੨੪੩.

**੪.** ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥
ਬਾਬਾ ਏਹੁ ਲੇਖਾ ਲਿਖਿ ਜਾਣੁ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ ਰਹਾਉ॥

**੫.** ਡਾ. ਜਗਜੀਤ ਸਿੰਘ, *ਗੁਰਮਤਿ ਸਾਹਿਤ ਵਿਵੇਚਨ,* ਭਾਸ਼ਾ ਵਿਭਾਗ, ਪੰਜਾਬ, ੧੯੯੩. ਪੰ. ੧੩

**੬.** ਡਾ. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੮, ਪੰ. ਹ.

**੭.** ਡਾ. ਗੁਰਚਰਨ ਸਿੰਘ, (ਸੰਪਾ.) *ਮੱਧ-ਕਾਲੀਨ ਪੰਜਾਬੀ ਵਾਰਤਕ,* ਪੰਜਾਬੀ ਯੂਨੀਵਰਸਿਟੀ, ੧੯੯੮. ਪੰ. xvii . ਮਹਿੰਦਰ ਸਿੰਘ ਰੰਧਾਵਾ (ਸੰਪਾ.), 'ਪੰਜਾਬੀ ਸਾਹਿਤਯ ਦਾ ਕਟਾਖਯ', 'ਪੂਰਨ ਸਿੰਘ ਦੀ ਵਾਰਤਕ', ਪੰ. ੧੨੨..

**੮.** ਡਾ. ਜਗਜੀਤ ਸਿੰਘ, *ਗੁਰਮਤਿ ਸਾਹਿਤ ਵਿਵੇਚਨ,* ਭਾਸ਼ਾ ਵਿਭਾਗ, ੧੯੯੩. ਪੰ. ੧੩.

**੯.** ਡਾ. ਜੀਤ ਸਿੰਘ ਸੀਤਲ, *ਗੁਰਮਤਿ ਸਾਹਿਤ ਵਿਵੇਚਨ,* ਭਾਸ਼ਾ ਵਿਭਾਗ, ਪੰਜਾਬ, ੧੯੯੩. ਪੰ. ੭.


■

**ਨਾਮ ਜਪੋ, ਕਿਰਤ ਕਰੋ, ਵੰਡ ਛਕੋ**

# ਇਤੁ ਮਦਿ ਪੀਤੈ ਨਾਨਕਾ

*-ਸ. ਜਗਜੀਤ ਸਿੰਘ ਦੋਰਾਹਾ**

ਪਰਮਾਤਮਾ ਦੇ ਹੁਕਮ ਅਨੁਸਾਰ ਜਦੋਂ ਕੋਈ ਵੀ ਜੀਵ ਸੰਸਾਰ ਵਿਚ ਜਨਮ ਲੈਂਦਾ ਹੈ ਤਾਂ ਉਸ ਦੀ ਸ਼੍ਰੇਣੀ ਮੁਤਾਬਕ ਉਸ ਨੂੰ ਬਲ ਬੁੱਧ ਬਖਸ਼ੀ ਜਾਂਦੀ ਹੈ। ਸਰੀਰ ਦੇ ਅਕਾਰ ਦੇ ਮੁਤਾਬਕ ਕੰਮ ਅਤੇ ਕੰਮ ਕਰਨ ਦੀ ਸਮਰੱਥਾ ਅਤੇ ਊਰਜਾ ਬਖਸ਼ੀ ਜਾਂਦੀ ਹੈ। ਇਸ ਸਮਰੱਥਾ ਅਤੇ ਊਰਜਾ ਦੇ ਨਾਲ ਇਨਸਾਨ ਆਪਣਾ ਜੀਵਨ ਚਲਾਉਂਦਾ ਹੈ। ਇਸ ਊਰਜਾ ਨੂੰ ਚਲਾਉਣ ਲਈ ਰੋਟੀ-ਪਾਣੀ ਆਦਿ ਦੀ ਜ਼ਰੂਰਤ ਪੈਂਦੀ ਹੈ ਜੋ ਕਿ ਪਰਮੇਸ਼ਰ ਨੇ ਸਾਰਾ ਕੁਝ ਧਰਤੀ ਦੇ ਵਿਚ ਪੈਦਾ ਕੀਤਾ ਹੋਇਆ ਹੈ। ਪ੍ਰੰਤੂ ਕੁਝ ਲੋਕਾਂ ਨੇ ਇਸ ਸਰੀਰ ਨੂੰ ਰੋਟੀ-ਪਾਣੀ ਤੋਂ ਇਲਾਵਾ ਨਸ਼ਿਆਂ ਦੇ ਸੇਵਨ ਦੇ ਨਾਲ ਜੋੜ ਲਿਆ ਹੈ। ਉਹ ਸਰੀਰ ਦੀ ਤਾਕਤ ਵਧਾਉਣ ਅਤੇ ਜ਼ਿਆਦਾ ਕੰਮ ਕਰਨ ਲਈ ਨਸ਼ਾ ਵਰਤਣ ਲੱਗ ਪਏ ਹਨ। ਜਿਸ ਦੇ ਵਰਤਣ ਦੇ ਨਾਲ ਉਨ੍ਹਾਂ ਨੂੰ ਵਹਿਮ ਹੋ ਜਾਂਦਾ ਹੈ ਕਿ ਸ਼ਾਇਦ ਉਹ ਆਮ ਇਨਸਾਨ ਦੇ ਨਾਲੋਂ ਵੱਧ ਅਤੇ ਤੇਜ਼ ਕੰਮ ਕਰ ਸਕਦੇ ਹਨ। ਅੱਜ ਦੀ ਸਥਿਤੀ ਇਹ ਬਣੀ ਪਈ ਹੈ ਕਿ ਪਹਿਲਾਂ ਜਿਵੇਂ ਅਸੀਂ ਸਮਾਜਿਕ ਬੁਰਾਈਆਂ ਦੇ ਵਿਚ ਚੋਰੀ, ਡਾਕੇ, ਠੱਗੀਆਂ, ਕਤਲ ਆਦਿ ਨੂੰ ਗਿਣਦੇ ਹੁੰਦੇ ਸੀ, ਹੁਣ ਉਨ੍ਹਾਂ ਤੋਂ ਪਹਿਲਾਂ ਅਸੀਂ ਨਸ਼ਿਆਂ ਦੇ ਬਾਰੇ ਕਈ ਵਾਰ ਚਰਚਾ ਕਰਦੇ ਹਾਂ, ਕਿਉਂਕਿ ਇਸ ਲਾਹਨਤ ਨੇ ਸਾਡੇ ਸਮਾਜ ਵਿਚ ਘਰ-ਘਰ ਦਾਖ਼ਲ ਹੋ ਕੇ ਮੌਤ ਦਾ ਤਾਂਡਵ ਨਚਾ ਲਿਆ ਹੋਇਆ ਹੈ। ਪਹਿਲੇ ਨਸ਼ਿਆਂ ਦੇ ਨਾਲ ਮੌਤਾਂ ਦੀ ਗਿਣਤੀ ਨਾ ਮਾਤਰ ਹੀ ਹੁੰਦੀ ਸੀ, ਪਰੰਤੂ ਹੁਣ ਤਾਂ ਜਿਸ ਕਿਸੇ ਦੇ ਨਸ਼ਾ ਕਰਨ ਬਾਰੇ ਸੁਣਦੇ ਹਾਂ, ਫਿਰ ਉਸੇ ਦੀ ਹੀ ਮੌਤ ਦੀ ਖ਼ਬਰ ਆ ਜਾਂਦੀ ਹੈ। ਆਓ, ਅਸੀਂ ਇਸ ਲੇਖ ਵਿਚ ਕੁਝ ਗੱਲਾਂ ਨਸ਼ਿਆਂ ਅਤੇ ਇਨ੍ਹਾਂ ਦੇ ਕੁਪ੍ਰਭਾਵਾਂ ਬਾਰੇ ਕਰੀਏ:-

**੧. ਨਸ਼ਿਆਂ ਦੀ ਵਰਤੋਂ:** ਅੱਜ ਦੇ ਸਮਾਜ ਦੇ ਤਿੰਨੇ ਹੀ ਵਰਗ ਬੱਚੇ, ਨੌਜਵਾਨ ਅਤੇ ਬਜ਼ੁਰਗ (ਮਰਦ ਸਮੇਤ ਇਸਤਰੀ) ਨਸ਼ਿਆਂ ਦੀ ਵਰਤੋਂ ਕਰਨ ਲੱਗ ਪਏ ਹਨ। ਕੋਈ ਸਮਾਂ ਹੁੰਦਾ ਸੀ ਕਿ ਕੁਝ ਕੁ ਲੋਕ ਹੀ ਇਸ ਦਲਦਲ ਦੇ ਵਿਚ ਜਕੜੇ ਹੋਏ ਸਨ। ਪਰ ਹੁਣ ਤਾਂ ਜਿਹੜੇ ਪਾਸੇ ਹੀ ਵੇਖਦੇ ਹਾਂ, ਚਾਰੇ ਪਾਸੇ ਹੀ ਹਰ ਵਰਗ ਦੇ ਲੋਕ ਨਸ਼ਿਆਂ ਦੀ ਵਰਤੋਂ ਕਰਨ ਲੱਗ ਪਏ ਹਨ। ਇਸ ਦਲਦਲ ਦੇ ਵਿਚ ਬੱਚੇ ਵੀ ਪਿੱਛੇ ਨਹੀਂ ਰਹੇ ਹਨ। ਨਸ਼ਿਆਂ ਦੇ ਸੇਵਨ ਕਰਨ ਵਿਚ ਨੌਜਵਾਨਾਂ ਦਾ ਲਗਾਤਾਰ ਵਾਧਾ ਹੋ ਰਿਹਾ ਹੈ। ਬਜ਼ੁਰਗ ਕੁਝ ਤਾਂ ਜਵਾਨੀ ਤੋਂ ਹੀ ਲੱਗੇ ਆ ਰਹੇ ਹਨ, ਕੁਝ

**#੬੪੭/੫ ਮੁਹੱਲਾ ਸੁੰਦਰ ਨਗਰ, ਜੈਪੁਰਾ ਰੋਡ, ਗਲੀ ਨੰ. ੪, ਦੋਰਾਹਾ-੧੪੧੪੨੧ (ਲੁਧਿਆਣਾ) ਮੋ. ੯੪੧੭੨-੦੨੬੨੧*

ਬੁਢਾਪੇ ਵਿਚ ਵੀ ਇਸ ਦੀ ਵਰਤੋਂ ਕਰਨ ਲੱਗੇ ਹਨ। ਨਸ਼ਿਆਂ ਦੀ ਦਲਦਲ ਦੇ ਵਿਚ ਲੜਕੀਆਂ ਲਗਾਤਾਰ ਵਧ ਰਹੀਆਂ ਹਨ। ਹੋਸਟਲਾਂ, ਪਾਰਟੀਆਂ ਵਿਚ ਇਸ ਦਾ ਲਗਾਤਾਰ ਵਾਧਾ ਹੋ ਰਿਹਾ ਹੈ। ਇਸਤਰੀਆਂ ਨੇ ਵੀ ਹੁਣ ਇਸ ਪਾਸੇ ਪੈਰ ਬਹੁਤ ਅੱਗੇ ਵਧਾ ਲਿਆ ਹੈ। ਪਹਿਲਾਂ ਤਾਂ ਇਸਤਰੀਆਂ ਸੋਚਦੀਆਂ ਵੀ ਨਹੀਂ ਹੁੰਦੀਆਂ ਸਨ। ਉਹ ਅਕਸਰ ਆਪਣੇ ਸ਼ਰਾਬੀ ਪਤੀ ਨੂੰ ਸਮਝਾਉਂਦੀਆਂ ਤੇ ਲੜਦੀਆਂ ਹੁੰਦੀਆਂ ਦਿਖਾਈ ਦਿੰਦੀਆਂ ਸਨ। ਪ੍ਰੰਤੂ ਜਦ ਤੋਂ ਇਸਤਰੀ ਵਰਗ ਦਾ ਪੈਰ ਘਰ ਦੀ ਦਹਿਲੀਜ਼ ਤੋਂ ਬਾਹਰ ਨਿਕਲਿਆ ਹੈ ਉਸ ਨੇ ਵੀ ਮਰਦਾਂ ਵਾਂਗ ਨਸ਼ਿਆਂ ਦੀ ਦੁਨੀਆ ਨੂੰ ਅਪਣਾਅ ਲਿਆ ਹੈ। ਮਰਦਾਂ ਵਾਂਗ ਹੀ ਹਰ ਰੋਜ਼ ਦੀ ਆਦਤ ਦੇ ਵਿਚ ਸ਼ਾਮਲ ਕਰ ਲਿਆ ਹੈ। ਫਿਰ ਇਹ ਨਸ਼ਿਆਂ ਦੇ ਵਿਚ ਕੀ ਕੁਝ ਕਰ ਰਹੀਆਂ ਹਨ ਉਹ ਵਰਣਨ ਕਰਨਾ ਵੀ ਔਖਾ ਮਹਿਸੂਸ ਕੀਤਾ ਜਾਂਦਾ ਹੈ। ਹੁਣ ਅਸੀਂ ਮਹਿਸੂਸ ਕਰੀਏ ਕਿ ਜਿਸ ਸਮਾਜ ਦੇ ਵਿਚ ਬੱਚੇ, ਨੌਜਵਾਨ ਅਤੇ ਬਜ਼ੁਰਗ ਉਹ ਵੀ ਮਰਦ ਸਮੇਤ ਇਸਤਰੀ ਨਸ਼ਿਆਂ ਦੇ ਵਿਚ ਜਾਣੇ ਸ਼ੁਰੂ ਹੋ ਜਾਣ, ਉਹ ਸਮਾਜ ਆਉਣ ਵਾਲੇ ਸਮੇਂ ਵਿਚ ਕੀ ਰੂਪ ਧਾਰੇਗਾ ਸੋਚ ਕੇ ਦਿਲ ਕੰਬ ਜਾਂਦਾ ਹੈ।

**੨. ਨਸ਼ਾ ਫੈਲਣ ਦਾ ਕਾਰਨ:** ਵਿਅਕਤੀ ਦੇ ਆਲੇ-ਦੁਆਲੇ ਦਾ ਮਹੌਲ ਹੀ ਨਸ਼ਾ ਫੈਲਣ ਦਾ ਸਭ ਤੋਂ ਵੱਡਾ ਕਾਰਨ ਹੁੰਦਾ ਹੈ। ਮਾੜਾ ਮਹੌਲ ਇਸ ਪਾਸੇ ਜਾਣ ਨੂੰ ਵੱਧ ਪ੍ਰੇਰਿਤ ਕਰਦਾ ਹੈ। ਫਿਰ ਕਿਸੇ ਵਿਅਕਤੀ ਦੀ ਉਸ ਮਹੌਲ ਵਿਚ ਸੰਗਤ ਕਿਹੋ ਜਿਹੀ ਹੈ, ਉਸ ਦਾ ਕਿਨ੍ਹਾਂ ਵਿਅਕਤੀਆਂ ਦੇ ਨਾਲ ਵਰਤ ਵਰਤਾਵਾ ਹੈ ਇਹ ਵੀ ਨਸ਼ੇ ਦਾ ਵੱਡਾ ਕਾਰਨ ਹੈ। ਨਸ਼ੇ ਦੇ ਫੈਲਣ ਦੇ ਵਿਚ ਮਨੁੱਖ ਦੇ ਮਨ ਦੀ ਅਵਸਥਾ ਕੀ ਹੈ ਇਹ ਵੀ ਬਹੁਤ ਨਿਰਭਰ ਕਰਦੀ ਹੈ। ਇਨਸਾਨ ਆਪਣੇ ਮਨ ਦੇ ਸੁਭਾਅ ਮੁਤਾਬਕ ਹੀ ਖਾਂਦਾ-ਪੀਂਦਾ ਹੈ, ਪਹਿਨਦਾ ਹੈ, ਸੌਂਦਾ ਹੈ, ਸੋਚਦਾ ਹੈ। ਇਨਸਾਨ ਉੱਪਰ ਮਨ ਦੀ ਜਿਹੜੀ ਸੋਚ ਸਵਾਰ ਹੋ ਜਾਂਦੀ ਹੈ ਉਹ ਉਸ ਪਾਸੇ ਚਲਾ ਜਾਂਦਾ ਹੈ। ਫਿਰ ਉਹ ਉਸ ਦੇ ਨੁਕਸਾਨ ਜਾਂ ਲਾਭ ਦੇ ਬਾਰੇ ਨਹੀਂ ਸੋਚਦਾ। ਇਸ ਸੋਚ ਲਈ ਬੱਚਿਆਂ ਅਤੇ ਨੌਜਵਾਨਾਂ ਵਿਚ ਪੜ੍ਹਾਈ, ਸੰਗਤ, ਪਰਿਵਾਰਕ ਮਹੌਲ, ਘਰ ਦੀ ਵਿੱਤੀ ਹਾਲਤ ਅਤੇ ਸ਼ੌਂਕ ਬਹੁਤ ਹੀ ਜ਼ਿਆਦਾ ਅਸਰ ਕਰਦੇ ਹਨ। ਬਜ਼ੁਰਗਾਂ ਵਿਚ ਪੁਰਾਣੀ ਲਤ, ਗਰੀਬੀ, ਘਰੇਲੂ ਹਾਲਾਤ ਅਤੇ ਸ਼ੌਂਕ ਪਾਏ ਜਾਂਦੇ ਹਨ। ਇਸ ਤੋਂ ਬਿਨਾਂ ਜੋ ਨਸ਼ੇ ਵੇਚਣ ਵਾਲੀਆਂ ਏਜੰਸੀਆਂ ਹੁੰਦੀਆਂ ਹਨ ਉਹ ਸਮਾਜ ਨੂੰ ਇੱਕ ਮਾਰਕੀਟ ਦੇ ਤੌਰ 'ਤੇ ਸਮਝਦੀਆਂ ਹਨ। ਉਹ ਸਮਾਜ ਦੀ ਹਰ ਕਾਰਵਾਈ ਅਤੇ ਪ੍ਰਕਿਰਿਆ ਨੂੰ ਦੇਖਦੀਆਂ ਰਹਿੰਦੀਆਂ ਹਨ। ਮਾਰਕੀਟ ਦੀ ਦਸ਼ਾ ਮੁਤਾਬਕ ਫਿਰ ਇਹ ਏਜੰਸੀਆਂ ਆਪਣਾ ਜਾਲ ਬੁਣਦੀਆਂ ਹਨ। ਜਿਸ ਨੂੰ ਇਹ ਚੇਨ ਸਿਸਟਮ ਮੁਤਾਬਕ ਚਲਾਉਂਦੀਆਂ ਹਨ। ਇਸ ਵਿਚ ਪਹਿਲਾਂ ਇੱਕ ਦੋ ਵਿਅਕਤੀਆਂ ਨੂੰ ਤਿਆਰ ਕਰਦੀਆਂ ਹਨ ਫਿਰ ਹੋਰਾਂ ਨੂੰ ਨਾਲ ਲਗਾਉਂਦੀਆਂ ਹਨ। ਪ੍ਰੰਤੂ ਹੁਣ ਤਾਂ ਇਹ ਵੀ ਕਰਨ ਦੀ ਕੋਈ ਜ਼ਰੂਰਤ

ਨਹੀਂ ਹੈ ਕਿਉਂਕਿ ਹੁਣ ਤਾਂ ਸਮਝੋ ਕਿ ਇਹ ਲਾਹਨਤ ਤਕਰੀਬਨ ਘਰ-ਘਰ ਤਕ ਫੈਲ ਚੁੱਕੀ ਹੈ। ਹੁਣ ਦੇ ਨਸ਼ਿਆਂ ਨੇ ਪੁਰਾਣੇ ਨਸ਼ਿਆਂ ਨੂੰ ਤਾਂ ਬਹੁਤ ਹੀ ਪਿੱਛੇ ਛੱਡ ਦਿੱਤਾ ਹੈ। ਹੁਣ ਦੇ ਨਸ਼ੇ ਤਾਂ ਮਹਿੰਗੇ ਵੀ ਇੰਨੇ ਹਨ ਕਿ ਮਾਂ-ਬਾਪ ਗੱਲ ਕਰਦੇ ਕਰਦੇ ਧਾਹਾਂ ਮਾਰ ਕੇ ਰੋਂਦੇ ਦੇਖੇ ਹਨ। ਇਹ ਮਾਂ-ਬਾਪ ਆਪਣੀ ਜਾਨ ਤੋਂ ਵੀ ਪਿਆਰੀ ਔਲਾਦ ਨੂੰ ਜਿਊਂਦਾ ਦੇਖਣ ਲਈ ਇੱਕ ਦਿਨ ਹਜ਼ਾਰਾਂ ਰੁਪਏ ਖਰਚਦੇ ਹਨ। ਦੂਸਰਾ ਇੰਨੇ ਪਿਆਰੇ ਬੱਚੇ, ਜੋ ਆਂਢ-ਗੁਆਂਢ ਸਾਹਮਣੇ ਨੱਚ-ਟੱਪ ਕੇ ਵੱਡੇ ਹੋਏ ਹੋਣ, ਜਦੋਂ ਇਸ ਦੀ ਲਪੇਟ ਦੇ ਵਿਚ ਆ ਕੇ ਜਾਨ ਦੇ ਦਿੰਦੇ ਹਨ ਤਾਂ ਮਾਂ ਬਾਪ ਤਾਂ ਰੋਂਦੇ ਹੀ ਹਨ, ਆਂਢ-ਗੁਆਂਢ ਵੀ ਰੋਂਦਾ ਹੈ।

**੩. ਨਸ਼ਿਆਂ ਵਿਚ ਖਤਮ ਹੋ ਗਈਆਂ ਚਰਚਿਤ ਸ਼ਖ਼ਸੀਅਤਾਂ:** ਨਸ਼ਿਆਂ ਦੇ ਵਿਚ ਜਿੱਥੇ ਆਮ ਇਨਸਾਨ ਪ੍ਰਭਾਵਿਤ ਹੋਇਆ ਹੈ, ਉੱਥੇ ਹੀ ਸਮਾਜ ਦੀਆਂ ਕਈ ਚਰਚਿਤ ਸ਼ਖ਼ਸੀਅਤਾਂ ਵੀ ਇਸ ਤੋਂ ਬਚ ਨਹੀਂ ਸਕੀਆਂ ਹਨ। ਇਨ੍ਹਾਂ ਨੂੰ ਵੀ ਨਸ਼ਿਆਂ ਦੀ ਲਤ ਨੇ ਖਤਮ ਤਕ ਕਰ ਦਿੱਤਾ ਹੈ।

**੪. ਨਸ਼ਿਆਂ ਨੂੰ ਰੋਕਣ ਲਈ ਸਰਕਾਰੀ ਤੇ ਪ੍ਰਾਈਵੇਟ ਕੋਸ਼ਿਸ਼:** ਇਸ ਵਿਚ ਕੋਈ ਵੀ ਸ਼ੱਕ ਨਹੀਂ ਹੈ ਕਿ ਸਰਕਾਰੀ ਪੱਧਰ 'ਤੇ ਸਖਤ ਉਪਾਅ ਕੀਤੇ ਜਾਂਦੇ ਹਨ। ਪ੍ਰੰਤੂ ਨਸ਼ਾ ਵੇਚਣ ਵਾਲੀਆਂ ਏਜੰਸੀਆਂ ਦਾ ਜਾਲ ਹੀ ਇਸ ਤਰ੍ਹਾਂ ਦਾ ਬਣਾਇਆ ਹੋਇਆ ਹੈ ਕਿ ਸਰਕਾਰੀ ਤੰਤਰ ਪੂਰੀ ਤਰ੍ਹਾਂ ਸਫਲ ਨਹੀਂ ਹੋ ਰਹੇ ਹਨ। ਇਹ ਸਮਾਜਿਕ ਬੁਰਾਈ ਫੈਲੀ ਹੀ ਇੰਨੀ ਹੋਈ ਹੈ ਕਿ ਕਿਸੇ ਨੂੰ ਵੀ ਸਮਝ ਨਹੀਂ ਆ ਰਹੀ, ਜਦ ਕਿ ਰੋਜ਼ਾਨਾ ਬੇਅੰਤ ਨੌਜਵਾਨਾਂ ਦੇ ਮਰਨ ਦੀਆਂ ਚੀਕਾਂ ਘਰੋਂ ਘਰੀ ਪੈ ਰਹੀਆਂ ਹਨ। ਸਰਕਾਰਾਂ ਵੱਲੋਂ ਵੇਚਣ ਵਾਲਿਆਂ 'ਤੇ ਕਾਰਵਾਈ ਵੀ ਕੀਤੀ ਜਾਂਦੀ ਹੈ, ਪਰਚੇ ਵੀ ਰਜਿਸਟਰ ਕੀਤੇ ਜਾਂਦੇ ਹਨ, ਗ੍ਰਿਫ਼ਤਾਰੀਆਂ ਵੀ ਹੁੰਦੀਆਂ ਹਨ ਅਤੇ ਜੇਲ੍ਹਾਂ ਵਿਚ ਵੀ ਸੁੱਟੇ ਜਾਂਦੇ ਹਨ, ਪਰ ਉਹ ਪ੍ਰਾਪਤੀ ਨਹੀਂ ਹੰਦੀ ਜਿਸ ਨਾਲ ਠੱਲ੍ਹ ਪੈ ਸਕੇ। ਸਰਕਾਰਾਂ ਦੀ ਆਪਣੀ ਸੀਮਾ ਹੁੰਦੀ ਹੈ ਕਿਉਂਕਿ ਸਰਕਾਰਾਂ ਨੇ ਹਰ ਕੰਮ ਸੀਮਾ ਅਤੇ ਵਿਧਾਨ ਵਿਚ ਰਹਿ ਕੇ ਕਰਨਾ ਹੁੰਦਾ ਹੈ। ਪਰ ਵੇਚਣ ਵਾਲੇ ਬਿਨਾਂ ਕਿਸੇ ਸੀਮਾ ਅਤੇ ਵਿਧਾਨ ਦੇ ਕੰਮ ਕਰਦੇ ਹਨ।

ਇਹ ਵੀ ਇੱਕ ਸੱਚ ਹੈ ਕਿ ਵੇਚਣ ਵਾਲੇ ਖ਼ੁਦ ਆਪ ਵੀ ਨਸ਼ੇ ਦਾ ਸੇਵਨ ਕਰਦੇ ਹਨ। ਜਦੋਂ ਇਹ ਫੜ੍ਹੇ ਜਾਂਦੇ ਹਨ ਤਾਂ ਜੇਲ੍ਹ ਜਾਂ ਥਾਣਿਆਂ ਦੇ ਵਿਚ ਇਹ ਲੋਕ ਨਸ਼ੇ ਦੀ ਤੋਟ ਵਿਚ ਕਿਸ ਤਰ੍ਹਾਂ ਚੀਕਾਂ ਮਾਰਦੇ ਹਨ, ਫਿਰ ਦੇਖੇ ਵੀ ਨਹੀਂ ਜਾਂਦੇ। ਤੁਸੀਂ ਯਕੀਨ ਜਾਣੋ, ਇਹ ਗੱਲ ਪੱਕੀ ਹੈ ਕਿ ਲੋਕ ਅੰਮ੍ਰਿਤ ਵੇਲੇ ਰੱਬ ਦਾ ਨਾਮ ਲੈਂਦੇ ਹਨ, ਪਰ ਪੁਲਿਸ ਨੂੰ ਇਨ੍ਹਾਂ ਦੇ ਚੀਕ ਚਿਹਾੜੇ ਵਿਚ ਰੱਬ ਦਾ ਨਾਮ ਵੀ ਯਾਦ ਨਹੀਂ ਰਹਿੰਦਾ। ਕਈ ਵਾਰ ਅਸੀਂ ਕਹਿੰਦੇ ਸੁਣਦੇ ਹਾਂ ਕਿ ਪੁਲਿਸ ਦੀ ਬੋਲੀ ਬੜੀ ਹੀ ਮਾੜੀ ਹੁੰਦੀ ਹੈ, ਪ੍ਰੰਤੂ ਯਕੀਨ ਜਾਣਿਓ ਕਿ ਸਵੇਰ ਤੋਂ ਲੈ ਕੇ ਰਾਤ ਤਕ ਇਹ ਅਪਰਾਧੀ,

ਚੋਰ, ਨਸ਼ਈ ਵਰਗ ਜਿਨ੍ਹਾਂ ਦਾ ਰਹਿਣਾ ਵੀ ਗੰਦਾ, ਪਹਿਨੇ ਹੋਏ ਕੱਪੜੇ ਵੀ ਗੰਦੇ ਤੇ ਮੁਸ਼ਕ ਮਾਰਦੇ, ਖਾਣ ਪੀਣ ਵੀ ਗੰਦਾ ਹੋਵੇ, ਨਾਲ ਵਿਚਰਦਿਆਂ ਵਿਚਰਦਿਆਂ ਪੁਲਿਸ ਦੇ ਸੁਭਾਅ ਵਿਚ ਬਦਲਾਅ ਹੋਣਾ ਸੁਭਾਵਿਕ ਹੀ ਹੈ। ਇਹ ਸੁਭਾਅ ਕੇਵਲ ਯੋਗਾ ਕਰਨ ਨਾਲ ਜਾਂ ਲੈਕਚਰ ਸੁਣਨ ਨਾਲ ਠੀਕ ਨਹੀਂ ਹੋਵੇਗਾ। ਪੁਲਿਸ ਅਜਿਹਾ ਵਰਗ ਪੈਦਾ ਨਹੀਂ ਕਰਦੀ ਹੈ, ਪੁਲਿਸ ਤਾਂ ਦਿਨ-ਰਾਤ ਉਨ੍ਹਾਂ ਨੂੰ ਫੜ੍ਹਨ, ਜੇਲ ਭੇਜਣ ਦਾ ਕੰਮ ਹੀ ਕਰਦੀ ਹੈ। ਪੁਲਿਸ ਆਪਣੀ ਡਿਊਟੀ ਵਿਚ ਕੋਈ ਕਮੀ ਨਹੀਂ ਛੱਡਦੀ। ਇਸ ਨਸ਼ਈ ਜਾਂ ਭੈੜੇ ਵਰਗ ਦਾ ਉਪਰੋਕਤ ਅਨੁਸਾਰ ਜੀਵਨ ਅਜਿਹਾ ਹੁੰਦਾ ਹੈ ਕਿ ਪੁਲਿਸ ਉਨ੍ਹਾਂ ਦੇ ਵਿਚ ਕਿਸ ਤਰ੍ਹਾਂ ਵਿਚਰਦੀ ਹੈ, ਇਹ ਆਮ ਇਨਸਾਨ ਜਾਂ ਸੰਸਥਾਵਾਂ ਤਾਂ ਥੋੜ੍ਹਾ ਸਮਾਂ ਵੀ ਨਹੀਂ ਕੱਟ ਸਕਦੀਆਂ ਹਨ। ਪੁਲਿਸ ਤਾਂ ਜ਼ਿੰਮੇਵਾਰ ਸਮਾਜ ਵਿੱਚੋਂ ਇਨ੍ਹਾਂ ਉਪਰੋਕਤ ਅਪਰਾਧੀਆਂ ਦੀ ਪਕੜ ਕਰਦੀ ਹੈ। ਇਸ ਲਈ ਇਹ ਵਿਸ਼ਾ ਕੇਵਲ ਇਕੱਲਾ ਸਰਕਾਰੀ ਤੌਰ 'ਤੇ ਹੱਲ ਹੋ ਜਾਵੇਗਾ ਨਹੀਂ ਕਿਹਾ ਜਾ ਸਕਦਾ ਹੈ। ਇਸ ਨੂੰ ਰੋਕਣ ਲਈ ਪ੍ਰਾਈਵੇਟ ਸੰਸਥਾਵਾਂ ਵੀ ਆਪੋ ਆਪਣੇ ਵਿੱਤੀ ਪੱਧਰ 'ਤੇ ਕੰਮ ਕਰਦੀਆਂ ਹਨ। ਨਸ਼ਾ-ਛਡਾਊ ਕੈਂਪ ਵੀ ਲਾਉਂਦੀਆਂ ਹਨ, ਲੈਕਚਰ ਆਦਿ ਵੀ ਕਰਾਉਂਦੀਆਂ ਹਨ। ਪਰ ਇਨ੍ਹਾਂ ਦੀ ਕੋਸ਼ਿਸ਼ ਬਹੁਤੀ ਕਾਮਯਾਬ ਹੁੰਦੀ ਨਹੀਂ ਦਿੱਖਦੀ।

ਇਹ ਗੱਲ ਸਮਝਣੀ ਪਵੇਗੀ ਕਿ ਨਸ਼ਈ ਇਨਸਾਨ ਦੇ ਅੰਦਰ ਕਮਜ਼ੋਰੀ ਤੇ ਡਰ ਪੈਦਾ ਹੋ ਜਾਂਦਾ ਹੈ। ਇਸੇ ਡਰ ਕਰਕੇ ਉਹ ਸਮਾਜ ਤੋਂ ਦੂਰ-ਦੂਰ ਰਹਿਣ ਲੱਗ ਪੈਂਦਾ ਹੈ, ਗੱਲ ਗੱਲ 'ਤੇ ਕੰਨੀ ਕਤਰਾਉਣ ਲੱਗ ਪੈਂਦਾ ਹੈ। ਜਿਸ ਨਾਲ ਉਹ ਸਮਾਜ ਵਿਚ ਇੱਕ ਆਤਮਿਕ ਸੂਝ ਵਿਹੂਣਾ ਇਨਸਾਨ ਬਣ ਜਾਂਦਾ ਹੈ। ਜ਼ਿਆਦਾਤਰ ਅਜਿਹੇ ਇਨਸਾਨ ਦੇ ਨਾਲ ਕਨੂੰਨੀ ਤੌਰ 'ਤੇ ਹੀ ਸੁਲਝਿਆ ਜਾਂਦਾ ਹੈ ਜੋ ਕਿ ਜ਼ਿਆਦਾਤਰ ਕਾਰਗਾਰ ਸਾਬਤ ਨਹੀਂ ਹੁੰਦਾ। ਇਸੇ ਕਰਕੇ ਸਥਿਤੀ ਪਹਿਲਾਂ ਵਾਲੀ ਹੀ ਬਣੀ ਰਹਿੰਦੀ ਹੈ। ਅਜਿਹੇ ਇਨਸਾਨ ਦੇ ਨਾਲ ਕੁਝ ਸੰਸਥਾਵਾਂ ਵੀ ਵਾਰਤਾਲਾਪ ਕਰਦੀਆਂ ਹਨ ਪਰ ਨਤੀਜਾ ਬਹੁਤਾ ਵਧੀਆ ਪ੍ਰਾਪਤ ਨਹੀਂ ਹੁੰਦਾ।

**੫. ਗੁਰਬਾਣੀ ਅਨੁਸਾਰ ਨਸ਼ਈ ਦੀ ਹਾਲਤ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸ਼ਬਦ *"ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ"* ਅਨੁਸਾਰ ਹੇ ਨਾਨਕ! ਇਸ ਸ਼ਰਾਬ ਦੇ ਪੀਤਿਆਂ ਬਹੁਤ ਵਿਕਾਰ ਖੱਟੇ ਜਾਂਦੇ ਹਨ (ਭਾਵ ਅਹੰਕਾਰ, ਤ੍ਰਿਸ਼ਨਾ, ਕੂੜ ਆਦਿਕ ਦੇ ਕਾਰਨ ਵਿਕਾਰ ਹੀ ਵਿਕਾਰ ਪੈਦਾ ਹੋ ਰਹੇ ਹਨ)। ਜੇਕਰ ਅਸੀਂ ਗੁਰਬਾਣੀ ਅਨੁਸਾਰ ਪਰਖੀਏ ਤਾਂ ਗੁਰਬਾਣੀ ਨਸ਼ਾ ਵਰਤਣ ਦਾ ਸਖਤ ਵਿਰੋਧ ਕਰਦੀ ਹੈ। ਗੁਰਬਾਣੀ ਅਨੁਸਾਰ ਜਿਹੜਾ ਇਨਸਾਨ ਨਸ਼ੇ ਦਾ ਸੇਵਨ ਕਰਦਾ ਹੈ ਉਹ ਘਨੇਰੇ ਪਾਪਾਂ ਦੀ ਖੱਟੀ ਖੱਟ ਲੈਂਦਾ ਹੈ। ਨਸ਼ੇ ਦੇ ਨਾਲ ਉਸ ਦੇ ਅੰਦਰ ਕਿੰਨੇ ਹੀ ਵਿਕਾਰ ਆਪਣੇ ਆਪ ਪੈਦਾ ਹੋ ਜਾਂਦੇ ਹਨ। ਉਸ ਇਨਸਾਨ ਦੇ

ਅੰਦਰ ਚੰਗੇ ਗੁਣਾਂ ਦੀ ਗੰਠੜੀ ਸਮਝੋ ਖਤਮ ਹੀ ਹੋ ਜਾਂਦੀ ਹੈ। ਉਹ ਇਨਸਾਨ ਸਮਾਜਿਕ ਪ੍ਰਾਣੀ ਹੁੰਦਾ ਹੋਇਆ ਚੰਗੇ ਸਮਾਜ ਦੇ ਵਿੱਚੋਂ ਬਾਹਰ ਹੋ ਜਾਂਦਾ ਹੈ। ਬਾਹਰ ਹੋਣ ਦੇ ਨਾਲ ਉਹ ਇਨਸਾਨ ਇਕੱਲਾ ਹੋ ਜਾਂਦਾ ਹੈ। ਫਿਰ ਉਹ ਆਪਣੇ ਨਾਲ ਦੇ ਹੋਰ ਅਜਿਹਿਆਂ ਦੀ ਭਾਲ ਕਰਦਾ ਹੈ। ਜਿਨ੍ਹਾਂ ਦੇ ਨਾਲ ਬੈਠ ਕੇ ਇੱਕ ਨਸ਼ਈ ਸਮਾਜ ਦੀ ਸਿਰਜਣਾ ਕਰਦਾ ਹੈ। ਇਹ ਨਸ਼ਈ ਸਮਾਜ ਫਿਰ ਆਪਣੇ ਤੋਂ ਹੋਰ ਆਪਣੇ ਵਰਗੇ ਨਸ਼ਈ ਇਨਸਾਨ ਪੈਦਾ ਕਰਦਾ ਹੈ। ਜਿਹੜੇ ਕਿ ਹੋਰ ਤੋਂ ਹੋਰ ਵੱਧਦੇ ਹੋਏ ਇੱਕ ਭਿਆਨਕ ਨਸ਼ਈ ਸਮਾਜ ਦੀ ਸਿਰਜਣਾ ਕਰ ਦਿੰਦੇ ਹਨ। ਜਿਨ੍ਹਾਂ ਨੂੰ ਵਧਿਆਂ ਫਿਰ ਸਾਂਭਣਾ ਬੜਾ ਹੀ ਔਖਾ ਹੋ ਜਾਂਦਾ ਹੈ।

ਗੁਰੂ ਸਾਹਿਬਾਨ ਫੁਰਮਾਉਂਦੇ ਹਨ ਕਿ ਨਸ਼ੇ ਦੇ ਸੇਵਨ ਦੇ ਨਾਲ ਸਾਡੀ ਮੱਤ ਮਾਰੀ ਜਾਂਦੀ ਹੈ। ਸਾਡੇ ਦਿਮਾਗ ਦੇ ਵਿਚ ਝੱਲਪੁਣਾ ਆ ਜਾਂਦਾ ਹੈ। ਫਿਰ ਆਪਣੇ ਪਰਾਏ ਦੀ ਪਛਾਣ ਨਹੀਂ ਰਹਿੰਦੀ ਹੈ। ਮਾਲਕ ਵੱਲੋਂ ਧੱਕੇ ਹੀ ਪੈਂਦੇ ਹਨ। ਮਤਲਬ ਕਿ ਇਨਸਾਨ ਸਮਾਜ ਦੇ ਵਿਚ ਧ੍ਰਿਕਾਰਿਆ ਜਾਂਦਾ ਹੈ। ਇਸੇ ਲਈ ਅਜਿਹਾ ਨਸ਼ਾ ਬਿਲਕੁਲ ਹੀ ਨਹੀਂ ਵਰਤਣਾ ਚਾਹੀਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੫੪)*

**੬. ਗੁਰਬਾਣੀ ਅਨੁਸਾਰ ਨਸ਼ੇ ਤੋਂ ਛੁਟਕਾਰਾ ਪਾਉਣ ਲਈ ਉਪਾਅ:** ਗੁਰੂ ਸਾਹਿਬ ਜਦੋਂ ਜੋਗੀਆਂ ਆਦਿ ਦੇ ਨਾਲ ਚਰਚਾ ਕਰਦੇ ਸਨ ਤਾਂ ਜੋਗੀ ਅਕਸਰ ਨਸ਼ੇ ਦੇ ਸੇਵਨ ਦੇ ਨਾਲ ਅਵਸਥਾ ਉੱਚੀ ਹੋਣ ਦਾ ਦਾਅਵਾ ਜਿਤਾਉਂਦੇ ਹਨ। ਪਰ ਗੁਰੂ ਸਾਹਿਬਾਨ ਜੀ ਇਸ ਝੂਠੇ ਨਸ਼ੇ ਨੂੰ ਗੁਰਬਾਣੀ ਦੇ ਸ਼ਬਦ ਦੇ ਨਾਲ ਖੰਡਨ ਕਰ ਦਿੰਦੇ ਹਨ। ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ- *ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥ ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥* ਭਾਵ ਹੇ ਜੋਗੀ, ਪਰਮਾਤਮਾ ਦੇ ਨਾਲ ਡੂੰਘੀ ਸਾਂਝ ਨੂੰ ਗੁੜ ਬਣਾ, ਪ੍ਰਭੂ ਚਰਨਾਂ ਵਿਚ ਜੁੜੀ ਸੁਰਤਿ ਨੂੰ ਮਹੂਏ ਦੇ ਫੁੱਲ ਬਣਾ, ਉੱਚੇ ਆਚਰਨ ਨੂੰ ਕਿੱਕਰਾਂ ਦੇ ਸੱਕ ਬਣਾ ਕੇ ਰਲਾ ਦੇ। ਸਰੀਰਕ ਮੋਹ ਨੂੰ ਸਾੜ, ਇਹ ਸ਼ਰਾਬ ਕੱਢਣ ਦੀ ਭੱਠੀ ਤਿਆਰ ਕਰ, ਪ੍ਰਭੂ-ਚਰਨਾਂ ਦੇ ਵਿਚ ਪਿਆਰ ਜੋੜ, ਇਹ ਹੈ ਉਹ ਠੰਡਾ ਪੋਚਾ ਜੋ ਅਰਕ ਵਾਲੀ ਨਾਲੀ ਉੱਤੇ ਫੇਰਨਾ ਹੈ। ਇਸ ਸਾਰੇ ਮਿਲਵੇਂ ਰਸ ਵਿੱਚੋਂ ਆਤਮਿਕ ਜੀਵਨ ਵਾਲਾ ਅੰਮ੍ਰਿਤ ਨਿਕਲੇਗਾ।

ਇਹ ਗੱਲ ਸਪੱਸ਼ਟ ਹੈ ਕਿ ਨਸ਼ਈ ਹਮੇਸ਼ਾਂ ਹੀ ਗੰਦੇ ਮਹੌਲ ਅਤੇ ਮਾੜੀ ਸੰਗਤ ਵਿੱਚੋਂ ਪੈਦਾ ਹੁੰਦੇ ਹਨ। ਇਨ੍ਹਾਂ ਨੂੰ ਸੁਧਾਰਨ ਲਈ ਸਰਕਾਰੀ ਪੱਧਰ 'ਤੇ ਅਤੇ ਸੰਸਥਾਵਾਂ ਦੁਆਰਾ ਨਸ਼ਈਆਂ ਨਾਲ ਤਾਲਮੇਲ ਵੀ ਰੱਖਿਆ ਜਾਂਦਾ ਹੈ ਪਰ ਇਸ ਵਿਚ

ਜ਼ਿਆਦਾ ਸਫਲਤਾ ਪ੍ਰਾਪਤ ਨਹੀਂ ਹੁੰਦੀ ਹੈ। ਕਿਉਂਕਿ ਇਨ੍ਹਾਂ ਦੁਆਰਾ ਕੇਵਲ ਜ਼ਿਆਦਾ ਧਿਆਨ ਉਸ ਨਸ਼ਈ ਤਕ ਰੱਖਿਆ ਜਾਂਦਾ ਹੈ। ਉਸ ਦੇ ਮਾੜੇ ਮਹੌਲ ਅਤੇ ਮਾੜੀ ਸੰਗਤ ਬਾਰੇ ਧਿਆਨ ਨਹੀਂ ਦਿੱਤਾ ਜਾਂਦਾ ਹੈ, ਜਿਸ ਕਰਕੇ ਉਹ ਨਸ਼ਈ ਵਿਅਕਤੀ ਫਿਰ ਉਪਰੋਕਤ ਮਹੌਲ ਵਿਚ ਵਿਚਰਨ ਲੱਗਦਾ ਹੈ। ਹੁਣ ਸਵਾਲ ਇਹ ਉੱਠਦਾ ਹੈ ਕਿ ਇਹ ਮਹੌਲ ਕਿਸ ਦੁਆਰਾ ਦਿੱਤਾ ਗਿਆ ਹੈ। ਅਗਰ ਅਸੀਂ ਇਸ ਬਾਰੇ ਇੱਕ-ਦੂਸਰੇ 'ਤੇ ਇਹ ਦੂਸ਼ਣਬਾਜ਼ੀ ਲਾਉਣ ਲੱਗ ਜਾਈਏ ਤਾਂ ਇਹ ਸਮੱਸਿਆ ਹੱਲ ਨਹੀਂ ਹੋਵੇਗੀ। ਨਸ਼ਈ ਆਪਣੇ ਤੌਰ 'ਤੇ ਬਣੇ ਹੋਏ ਗੰਦੇ ਮਹੌਲ ਦੇ ਵਿਚ ਰਹਿ ਰਹੇ ਹਨ। ਪੁਲਿਸ ਉਨ੍ਹਾਂ ਨੂੰ ਫੜ੍ਹ ਕੇ ਆਪਣਾ ਫਰਜ਼ ਨਿਭਾਈ ਜਾ ਰਹੀ ਹੈ। ਪ੍ਰੰਤੂ ਚੰਗਾ ਸਮਾਜ, ਚੰਗਾ ਮਹੌਲ ਕਿਸ ਨੇ ਦੇਣਾ ਹੈ? ਇਹ ਨਸ਼ਈਆਂ ਜਾਂ ਪੁਲਿਸ ਨੇ ਨਹੀਂ ਦੇਣਾ ਹੈ। ਸੁਣਿਆ ਹੈ ਕਿ ਸੰਸਾਰ ਦੇ ਕਈ ਦੇਸ਼ਾਂ ਦੇ ਵਿਚ ਨਾ ਪੁਲਿਸ ਹੈ ਨਾ ਹੀ ਕੋਈ ਜੁਰਮ ਹੈ। ਇਹ ਕਿਉਂ ਹੈ, ਕਿਉਂਕਿ ਉੱਥੋਂ ਦਾ ਸਮਾਜ ਵਧੀਆ ਬਣਿਆ ਹੋਇਆ ਹੈ। ਚੰਗਾ ਮਹੌਲ ਪੈਦਾ ਕੀਤਾ ਹੋਇਆ ਹੈ। ਸਾਡੇ ਦੇਸ਼ ਵਿਚ ਵੀ ਇਹ ਚੰਗਾ ਸਮਾਜ ਤੇ ਚੰਗਾ ਮਹੌਲ ਸਾਡੀਆਂ ਸਮਾਜ-ਸੁਧਾਰਕ ਸੰਸਥਾਵਾਂ, ਰਾਜਨੀਤਕ ਪਾਰਟੀਆਂ, ਸਾਡਾ ਅਮੀਰ ਵਰਗ, ਸਾਡੇ ਵਿੱਦਿਅਕ ਖੇਤਰ, ਡਾਕਟਰੀ ਖੇਤਰ, ਸਿਵਲ ਪ੍ਰਸ਼ਾਸਨ, ਧਾਰਮਿਕ ਸੰਸਥਾਵਾਂ, ਖੇਡ ਖੇਤਰ, ਅਦਾਲਤੀ ਵਰਗ ਵੱਲੋਂ ਦਿੱਤਾ ਜਾਣਾ ਬਣਦਾ ਹੈ। ਪ੍ਰੰਤੂ ਇਹ ਵਰਗ ਆਪਣੇ ਕੰਮ ਦੇ ਵਿਚ ਹਾਲੇ ਪੂਰੀ ਤਰ੍ਹਾਂ ਸੁਚਾਰੂ ਢੰਗ ਨਹੀ ਲਿਆ ਸਕਿਆ। ਜਿਸ ਕਰਕੇ ਗੰਦੇ ਮਹੌਲ ਅਤੇ ਮਾੜੀ ਸੰਗਤ ਦਾ ਬੋਲਬਾਲਾ ਜ਼ਿਆਦਾ ਹੋਣਾ ਸ਼ੁਰੂ ਹੋ ਗਿਆ ਹੈ। ਪੁਲਿਸ ਨੂੰ ਵੀ ਇਸ ਗੰਦੇ ਮਹੌਲ ਅਤੇ ਮਾੜੀ ਸੰਗਤ ਲਈ ਆਪਣੀ ਸ਼ਕਤੀ ਲੋੜ ਤੋਂ ਵੱਧ ਲਗਾਉਣੀ ਪੈ ਰਹੀ ਹੈ।

ਚੰਗੇ ਸਮਾਜ ਅਤੇ ਚੰਗੇ ਮਹੌਲ ਦੇ ਬਣਨ 'ਤੇ ਹੀ ਨਸ਼ਈ ਅਤੇ ਨਸ਼ਾ ਖਤਮ ਹੋਵੇਗਾ। ਹੋਰ ਕੋਈ ਵੀ ਕਾਰਗਾਰ ਇਲਾਜ ਨਹੀਂ ਹੈ। ਇਸ ਲਈ ਉਪਰੋਕਤ ਸੰਸਥਾਵਾਂ ਨੂੰ ਆਪਣੀ ਜ਼ਿੰਮੇਵਾਰੀ ਸਮਝਣੀ ਚਾਹੀਦੀ ਹੈ। ਇਹ ਗੱਲ ਵੀ ਧਿਆਨ ਵਿਚ ਰੱਖਣੀ ਪਵੇਗੀ ਕਿ ਸਾਡੇ ਵੱਲੋਂ ਆਪਣੇ ਫਰਜ਼ ਨਾ ਨਿਭਾਏ ਜਾਣ ਕਰਕੇ ਗੰਦਾ ਮਹੌਲ ਅਤੇ ਮਾੜੀ ਸੰਗਤ ਦਾ ਮਹੌਲ ਪੈਦਾ ਹੋ ਰਿਹਾ ਹੈ। ਜਿਨ੍ਹਾਂ ਘਰਾਂ ਵਿਚ ਹਾਲੇ ਨਸ਼ਾ ਨਹੀਂ ਪਹੁੰਚਿਆ ਉਨ੍ਹਾਂ ਨੂੰ ਇਹ ਸੋਚਣ ਦੀ ਲੋੜ ਹੈ ਕਿ ਅੱਜ ਤਾਂ ਇਸ ਦੀ ਲਪੇਟ ਵਿਚ ਹੋਰਨਾਂ ਦੇ ਬੱਚੇ ਅਤੇ ਹੋਰ ਵਰਗ ਆ ਰਹੇ ਹਨ ਜੇਕਰ ਇਸ ਗੰਦੇ ਮਹੌਲ ਅਤੇ ਮਾੜੀ ਸੰਗਤ ਦੀ ਮਾਤਰਾ ਵੱਧਦੀ ਗਈ ਤਾਂ ਫਿਰ ਇਹ ਸਾਡੇ ਘਰਾਂ ਤਕ ਵੀ ਤਾਂ ਸੌਖੀ ਹੀ ਅੱਪੜ ਜਾਏਗੀ।

ਉਪਰੋਕਤ ਹਾਲਾਤਾਂ ਨੂੰ ਸਮਝਦੇ ਹੋਏ ਸਾਨੂੰ ਚੰਗੇ ਸ਼ਹਿਰੀ ਦੀ ਭੂਮਿਕਾ ਨਿਭਾਉਣੀ ਚਾਹੀਦੀ ਹੈ। ਸਾਨੂੰ ਗੁਰੂ ਸਾਹਿਬਾਨ ਦੀ ਫਿਲਾਸਫੀ ਦਾ ਫੈ਼ਲਾਅ ਕਰਨਾ ਪਵੇਗਾ। ਸਾਨੂੰ ਅਸਲ ਵਿਚ ਇਸ ਗੰਦੇ ਮਹੌਲ ਅਤੇ ਮਾੜੀ ਸੰਗਤ ਦੇ ਲੋਕਾਂ ਅੱਗੇ

ਭਗਤੀ ਮਾਰਗ, ਧਰਮੀ ਮਾਰਗ, ਸੇਵਾ ਮਾਰਗ, ਸੱਚ ਦਾ ਮਾਰਗ ਅਤੇ ਪੰਥਕ ਜਜ਼ਬੇ ਦੇ ਮਾਰਗ ਨਾਲ ਵਿਚਰਨਾ ਪੈਣਾ ਹੈ। ਇਸੇ ਲਈ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਲੜ ਆਪ ਵੀ ਲੱਗਣਾ ਪੈਣਾ ਹੈ, ਇਸ ਗੰਦੇ ਮਹੌਲ ਅਤੇ ਮਾੜੀ ਸੰਗਤ ਦੇ ਵਿਚ ਰਹਿਣ ਵਾਲੇ ਵਿਅਕਤੀ ਅਤੇ ਹੋਰ ਵਰਗ ਨੂੰ ਪ੍ਰੇਰਿਤ ਕਰ ਕੇ ਵਾਪਸ ਲਿਆਉਣਾ ਪੈਣਾ ਹੈ। ਇਹ ਸੇਵਾ ਕਰਦੇ ਹੋਏ ਸਾਨੂੰ ਉੱਚਾ-ਨੀਵਾਂ,ਹੀਣਤਾ ਵਾਲਾ ਰਵੱਈਆ ਨਹੀਂ ਅਪਣਾਉਣਾ ਪੈਣਾ। ਇਸ ਵਾਸਤੇ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਅਤੇ ਭਗਤ ਪੂਰਨ ਸਿੰਘ ਜੀ ਦੇ ਜੀਵਨ ਅਤੇ ਉਨ੍ਹਾਂ ਦੁਆਰਾ ਸ਼ੁਰੂ ਕੀਤੇ ਪਿੰਗਲਵਾੜਾ ਸੰਸਥਾ ਵਰਗੀ ਸੇਵਾ ਨੂੰ ਸਾਹਮਣੇ ਰੱਖਣਾ ਪੈਣਾ ਹੈ। ਇਸ ਗੱਲ ਦਾ ਸਮਾਜ-ਸੁਧਾਰਕ ਵਰਗਾਂ ਨੂੰ ਪ੍ਰਣ ਵੀ ਕਰਨਾ ਪੈਣਾ ਹੈ ਕਿ ਅਸੀਂ ਉਪਰੋਕਤ ਸੇਵਾ ਦੇ ਕਾਰਜ ਤਨ, ਮਨ ਅਤੇ ਧਨ ਨਾਲ ਨਿਮਰਤਾ, ਪਿਆਰ, ਬਖਸ਼ੀ ਸੇਵਾ ਸਮਝਦੇ ਹੋਏ ਕਰਾਂਗੇ। ਕੇਵਲ ਫ਼ੋਟੋਆਂ ਕਰਾਉਣ, ਸਰਕਾਰੀ ਮਦਦ ਲੈਣ ਲਈ ਜਾਂ ਨਾਮ ਚਮਕਾਉਣ ਲਈ ਨਹੀਂ ਕਰਾਂਗੇ। ਜਦੋਂ ਗੰਦੇ ਮਹੌਲ ਅਤੇ ਮਾੜੀ ਸੰਗਤ ਦੇ ਲੋਕ ਪਿਆਰ ਨਾਲ ਵਾਪਸ ਆਉਣੇ ਸ਼ੁਰੂ ਹੋ ਗਏ ਤਾਂ ਇਹ ਗੁਰੂ-ਘਰਾਂ ਵਿਚ ਸੇਵਾ ਕਰਦੇ ਹੋਏ, ਬਾਣੀ ਪੜ੍ਹਦੇ ਹੋਏ ਗੁਰੂ ਜੀ ਦੀ ਕਿਰਪਾ ਨਾਲ ਆਪਣਾ ਗੰਦੇ ਮਹੌਲ ਅਤੇ ਮਾੜੀ ਸੰਗਤ ਤੋਂ ਵਧੀਆ ਸਮਾਜ ਅਤੇ ਚੰਗਾ ਮਹੌਲ ਬਦਲਣ ਵਿਚ ਦੇਰ ਨਹੀਂ ਕਰਨਗੇ। ਇਸ ਤਰ੍ਹਾਂ ਇਹ ਸੇਵਾ ਦੇ ਕਾਰਜ ਹੌਲੀ-ਹੌਲੀ ਸਫਲ ਅਤੇ ਫਲ ਦੇਣ ਲੱਗ ਪੈਣਗੇ। ਇਸ ਤਰ੍ਹਾਂ ਗੰਦੇ ਮਹੌਲ ਅਤੇ ਮਾੜੀ ਸੰਗਤ ਦੇ ਲੋਕਾਂ ਦੀ ਗਿਣਤੀ ਘੱਟਣੀ ਸ਼ੁਰੂ ਹੋ ਜਾਵੇਗੀ।

ਸੇਵਾ ਇੱਕ ਸਾਬਣ ਦੀ ਤਰ੍ਹਾਂ ਹੁੰਦੀ ਹੈ ਜਿਹੜੀ ਕਰਦੇ ਕਰਦੇ ਇਨਸਾਨ ਦੇ ਅੰਦਰ ਦੀ ਮੈਲ ਧੋ ਦਿੰਦੀ ਹੈ। ਉਦਾਹਰਨ ਵਜੋਂ ਸਾਡੇ ਮੂੰਹ ਦੀ ਜਦੋਂ ਜਾੜ ਦੁੱਖਦੀ ਹੈ ਤਾਂ ਅਸੀਂ ਦਰਦ ਕਰਕੇ ਕਈ ਵਾਰ ਡੱਕੇ ਨਾਲ, ਉਂਗਲ ਨਾਲ ਜਾਂ ਜੰਬੂਰ ਦੇ ਨਾਲ ਆਪਣੀ ਜਾੜ ਨੂੰ ਪੁੱਟਣਾ ਸ਼ੁਰੂ ਕਰ ਦਿੰਦੇ ਹਾਂ, ਜਦੋਂ ਕਿ ਜਾੜ ਦਾ ਦਰਦ ਜਬਾੜੇ ਦੇ ਰੇਸ਼ੇ ਨਾਲ ਹੁੰਦਾ ਹੈ। ਜਦੋਂ ਰੇਸ਼ੇ ਦਾ ਇਲਾਜ ਹੋ ਜਾਂਦਾ ਹੈ ਉਹੀ ਜਾੜ ਫਿਰ ਉਸੇ ਤਰ੍ਹਾਂ ਕੰਮ ਕਰਨੀ ਸ਼ੁਰੂ ਕਰ ਦਿੰਦੀ ਹੈ। ਇਸੇ ਤਰ੍ਹਾਂ ਹੀ ਨਸ਼ਈ ਵਿਅਕਤੀ ਹੁੰਦੇ ਹਨ। ਅਸੀਂ ਇਨ੍ਹਾਂ ਨੂੰ ਚੰਗਾ ਬਣਾਉਣ ਲਈ ਇਨ੍ਹਾਂ ਨੂੰ ਸਜਾਵਾਂ ਜਾਂ ਤਾਹਨੇ ਮਿਹਣਿਆਂ 'ਤੇ ਜ਼ੋਰ ਨਹੀਂ ਦੇਣਾ ਹੈ। ਅਸੀਂ ਤਾਂ ਇਨ੍ਹਾਂ ਦੇ ਗੰਦੇ ਮਹੌਲ ਅਤੇ ਮਾੜੀ ਸੰਗਤ ਦੇ ਆਲੇ-ਦੁਆਲੇ ਨੂੰ ਖਤਮ ਕਰਨ ਲਈ ਉਪਰਾਲੇ ਕਰਨੇ ਹਨ ਤਾਂ ਜੋ ਉਹ ਚੰਗੇ ਮਹੌਲ, ਚੰਗੀ ਸੰਗਤ ਦੀ ਲਾਲਸਾ ਪੈਦਾ ਕਰਨ, ਜੀਵਨ ਜਿਊਣ ਦੀ ਇੱਕ ਨਵੀਂ ਆਸ ਪੈਦਾ ਕਰਨ। ਹਥਲਾ ਲੇਖ ਪੜ੍ਹਦੇ ਸਮੇਂ ਕਈ ਪਾਠਕ ਸੋਚਦੇ ਹੋਣਗੇ ਕਿ ਇਹ ਕੇਵਲ ਕਿਤਾਬੀ ਗੱਲਾਂ ਹਨ ਪਰ ਮੇਰਾ ਯਕੀਨ ਹੈ ਕਿ ਜਿਸ ਕਰਮ ਲਈ ਲੜਨ ਦੀ ਕੋਸ਼ਿਸ਼ ਹੋਵੇ ਉਸਨੂੰ ਕਿਤਾਬੀ ਤੋਂ ਅਮਲੀ ਰੂਪ ਵਿਚ ਆਉਣ ਦੀ ਦੇਰ ਨਹੀਂ ਲੱਗਦੀ।

ਜਿਹੜਾ ਜੀਵਨ ਦੀ ਕਦਰ ਕਰਦਾ ਹੈ, ਉਹੀ ਸਮੇਂ ਦੀ ਸੰਭਾਲ ਕਰਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਦੇਖੀਏ ਤਾਂ ਕੋਈ ਸ਼ੰਕਾ ਵੀ ਨਹੀਂ ਰਹਿਣੀ ਹੈ। ਪੁਰਾਣੇ ਪੰਥਕ ਕਾਰਜ ਦੇਖੀਏ, ਗੁਰਸਿੱਖਾਂ ਦਾ ਜੀਵਨ ਦੇਖੀਏ, ਸੰਸਾਰ ਦੀਆਂ ਸਮਾਜ-ਸੁਧਾਰਕ ਪ੍ਰਾਪਤੀਆਂ ਦੇਖੀਏ, ਫਿਰ ਕੁਝ ਵੀ ਅਸੰਭਵ ਨਹੀਂ ਲੱਗਦਾ ਹੈ। ਜੇਕਰ ਕੇਵਲ ਸਾਰਾ ਕੁਝ ਇਕ ਦਿਖਾਵਾ ਕਰਦੇ ਹੋਏ ਕਰਨਾ ਹੈ ਤਾਂ ਫਿਰ ਕੁਝ ਵੀ ਨਹੀਂ ਹੋਣਾ ਹੈ। ਸੋ ਆਓ, ਇਸ ਨਸ਼ੇ ਦੀ ਦਲਦਲ ਨੂੰ ਘਟਾਉਣ ਲਈ ਸਾਰੇ ਆਪੋ ਆਪਣਾ ਨਿੱਜੀ ਫਰਜ਼ ਸਮਝਦੇ ਹੋਏ ਉਪਰਾਲੇ ਕਰੀਏ। ਗੁਰਬਾਣੀ ਦੇ ਅਨੁਸਾਰ ਸਮੂਹ ਲੋਕਾਂ ਨੂੰ ਆਪਣਾ ਜੀਵਨ ਧਰਮੀ ਬਣਾਉਣ ਦਾ ਹੋਕਾ ਦੇਈਏ। ਆਪਣੀ ਸ਼ਖ਼ਸੀਅਤ ਪ੍ਰਭਾਵਸ਼ਾਲੀ ਬਣਾ ਕੇ ਨਸ਼ਈ ਵਰਗ ਦੇ ਵਿਚ ਸੇਵਾ ਦੇ ਕਾਰਜ ਨੂੰ ਲਾਗੂ ਕਰੀਏ। ਉਨ੍ਹਾਂ ਨੂੰ ਆਪਣੇ ਬਣਾਈਏ। ਕੁਝ ਸਮਾਂ ਉਨ੍ਹਾਂ ਦੇ ਵਿਚ ਚੰਗੇ ਵਿਚਰੀਏ। ਤੁਰਦੇ-ਫਿਰਦੇ ਰਾਹਾਂ ਦੇ ਵਿਚ ਅਜਿਹੇ ਲੋਕਾਂ ਨੂੰ ਮਿਲੀਏ, ਰੋਕ ਕੇ ਹਮਦਰਦੀ ਪ੍ਰਗਟਾਉਂਦੇ ਉਨ੍ਹਾਂ ਦੀ ਮਾਨਸਿਕ ਅਵਸਥਾ ਉੱਚੀ ਕਰੀਏ। ਉਨ੍ਹਾਂ ਤੋਂ ਦੂਰ ਕਿਨਾਰਾ ਨਾ ਕਰੀਏ ਸਗੋਂ ਨੇੜ੍ਹੇ ਲਿਆਈਏ। ਗੁਰਬਾਣੀ ਦੇ ਨਾਲ ਜੋੜੀਏ, ਸੇਵਾ 'ਤੇ ਲਾਈਏ, ਸੰਗਤ ਵਿਚ ਗੁਰਬਾਣੀ ਸੁਣਨ ਦਾ ਅਭਿਆਸ ਪੈਦਾ ਕਰੀਏ ਤੇ ਅਖੀਰ 'ਤੇ ਇੱਕ ਅਰਦਾਸ ਨਸ਼ਈਆਂ ਲਈ ਜੀਵਨ ਬਦਲਣ ਲਈ ਵੀ ਤੇ ਆਪਣੇ ਲਈ ਕਰੀਏ ਕਿ ਹੇ ਵਾਹਿਗੁਰੂ ਜੀ। ਸੇਵਾ ਦੇ ਕਾਰਜਾਂ ਵਿਚ ਸਫਲ ਕਰਨਾ ਜੀ। ■

---

**ਜਿਨ੍ਹਾਂ ਦੇ ਖੋਪਰ ਲਾਹੇ ਗਏ...** *ਪੰਨਾ: ੩੩ ਦਾ ਬਾਕੀ*

ਆਓ ! ਸੰਭਲੀਏ, ਚਾਰ ਦਿਨਾਂ ਦੀ ਝੂਠੀ ਫੈਸ਼ਨਪ੍ਰਸਤੀ, ਨੰਗੇਜ਼ਵਾਦ, ਅਸ਼ਲੀਲਤਾ, ਨਸ਼ੇ ਅਤੇ ਲੱਚਰਪੁਣੇ ਦੀ ਹਨ੍ਹੇਰੀ ਤੋਂ ਬਚੀਏ ਤੇ ਆਪਣੇ ਬੱਚਿਆਂ ਨੂੰ ਵੀ ਬਚਾਈਏ। ਮਹਾਨ ਅਤੇ ਸ਼ਾਨਾਂਮੱਤੇ ਵਿਰਸੇ, ਸਿਧਾਂਤ ਅਤੇ ਇਤਿਹਾਸ ਤੋਂ ਸੇਧ ਲੈਂਦਿਆਂ ਗੁਰੂ ਵਾਲੇ ਬਣ ਕੇ ਆਪਣਾ ਜੀਵਨ ਜਿਉਈਏ। ਜਿਸ ਉੱਤੇ ਆਪਣਾ ਪਰਵਾਰ ਜਾਂ ਆਲਾ-ਦੁਆਲਾ ਹੀ ਨਹੀਂ ਸਗੋਂ ਸਮੁੱਚੀ ਸਿੱਖ ਕੌਮ ਹੀ ਮਾਣ ਕਰੇ ਅਤੇ ਅਸੀਂ ਪੂਰੇ ਮਾਣ ਨਾਲ ਸਮਾਜ ਵਿਚ ਸਿਰ ਉੱਚਾ ਕਰ ਕੇ ਵਿਚਰ ਸਕੀਏ।

ਅੱਜ ਭਾਈ ਤਾਰੂ ਸਿੰਘ ਜੀ ਦੀ ਮਹਾਨ ਸ਼ਹੀਦੀ ਸਿੱਖ ਕੌਮ ਅਤੇ ਖਾਸ ਕਰਕੇ ਸਾਡੀ ਨੌਜੁਆਨ ਪੀੜ੍ਹੀ, ਜੇਕਰ ਉਹ ਗਹਿਰ, ਗੰਭੀਰ ਅਤੇ ਵਿਚਾਰਵਾਨ ਹੋ ਜਾਵੇ, ਲਈ ਨਵੀਂ ਨਿਰੋਈ ਜ਼ਿੰਦਗੀ ਦਾ ਵਰਦਾਨ ਸਿੱਧ ਹੋ ਸਕਦੀ ਹੈ। ਭਵਿੱਖ ਵਿਚ ਵੀ ਇਹ ਸ਼ਹੀਦੀਆਂ ਸਾਡੇ ਕੌਮੀ ਜੀਵਨ ਲਈ ਚਾਨਣ-ਮੁਨਾਰੇ ਵਜੋਂ ਕਾਇਮ ਦਾਇਮ ਰਹਿਣਗੀਆਂ। ਸ਼ਾਇਰ ਨੇ ਠੀਕ ਹੀ ਲਿਖਿਆ ਹੈ:-

*ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹੱਯਾਤ ਹੈ,*
*ਹੱਯਾਤ ਤੋ ਹੱਯਾਤ ਹੈ ਵੋਹ ਮੌਤ ਭੀ ਹਯਾਤ ਹੈ।*



# ਮਨੋਵਿਗਿਆਨ: ਸਰੀਰਕ ਸੋਸ਼ਣ ਅਤੇ ਧਰਮ ਪਰਿਵਰਤਨ

*-ਸ. ਮਨਪ੍ਰੀਤ ਸਿੰਘ ਬਾਜ**

ਸਮੇਂ-ਸਮੇਂ ਕੁਝ ਸਿੱਖਾਂ ਦੇ ਧਰਮ ਪਰਿਵਰਤਨ ਕੀਤੇ ਜਾਣ ਦੀਆਂ ਖ਼ਬਰਾਂ ਸਾਹਮਣੇ ਆਉਂਦੀਆਂ ਰਹਿੰਦੀਆਂ ਹਨ। ਧਰਮ ਪਰਿਵਰਤਨ ਦੇ ਮਾਮਲੇ ਕੋਈ ਨਵੇਂ ਨਹੀਂ ਹਨ। ਜ਼ਬਰੀ ਧਰਮ ਪਰਿਵਰਤਨ ਵਿਸ਼ਵ ਦੇ ਇਤਿਹਾਸ ਵਿਚ ਇੱਕ ਵਿਵਾਦਪੂਰਨ ਮਸਲਾ ਰਿਹਾ ਹੈ, ਜੋ ਵੱਖ-ਵੱਖ ਭਾਈਚਾਰਿਆਂ ਵਿਚ ਲੜਾਈ ਅਤੇ ਤਣਾਅ ਦਾ ਵੱਡਾ ਕਾਰਨ ਬਣਿਆ। ਭਾਰਤ ਦੇ ਇਤਿਹਾਸ ਵਿਚ ਅਨੇਕਾਂ ਦੁਖਦਾਈ ਘਟਨਾਵਾਂ ਦਾ ਜ਼ਿਕਰ ਮਿਲਦਾ ਹੈ ਕਿਉਂਕਿ ਮੁਗ਼ਲਾਂ ਵੱਲੋਂ ਭਾਰਤੀਆਂ ਦਾ ਜ਼ਬਰੀ ਭਾਵ ਤਲਵਾਰ ਦੇ ਜ਼ੋਰ ਨਾਲ ਅਤੇ ਅੰਗਰੇਜ਼ਾਂ ਵੱਲੋਂ ਜ਼ਬਰ ਦੇ ਨਾਲ-ਨਾਲ ਮਨੋਵਿਗਿਆਨਕ ਤਕਨੀਕਾਂ ਦੀ ਵਰਤੋਂ ਕਰ ਕੇ ਧਰਮ ਪਰਿਵਰਤਨ ਕੀਤਾ ਜਾਂਦਾ ਸੀ। ਅਜੋਕੇ ਸਮੇਂ ਕਿਸੇ ਨੂੰ ਜਾਨੋਂ ਮਾਰਨ ਦੀ ਧਮਕੀ ਦੇ ਕੇ ਧਰਮ ਪਰਿਵਰਤਨ ਕਰਵਾਉਣਾ ਅਸੰਭਵ ਹੈ। ਇਸ ਲਈ ਤਲਵਾਰ ਦੇ ਜ਼ੋਰ ਨਾਲ ਧਰਮ ਪਰਿਵਰਤਨ ਕਰਵਾਉਣ ਦਾ ਵਰਤਾਰਾ ਸਰੂਪ ਬਦਲ ਕੇ ਅੱਜ ਮਨੋਵਿਗਿਆਨਕ ਤਕਨੀਕਾਂ ਰਾਹੀਂ ਧਰਮ ਪਰਿਵਰਤਨ ਕਰਵਾਉਣ ਦਾ ਵਰਤਾਰਾ ਬਣ ਚੁੱਕਾ ਹੈ। ਖਾਸਕਰ ਇਸਤਰੀਆਂ ਨੂੰ ਮਨੋਵਿਗਿਆਨਕ ਤਕਨੀਕਾਂ ਰਾਹੀਂ ਵਰਗਲਾ ਕੇ ਉਨ੍ਹਾਂ ਦਾ ਸਰੀਰਕ ਸੋਸ਼ਣ ਕਰ ਕੇ ਧਰਮ ਪਰਿਵਰਤਨ ਕਰਨ ਲਈ ਮਜ਼ਬੂਰ ਕੀਤਾ ਜਾਂਦਾ ਹੈ। ਇਸ ਕਾਰਵਾਈ ਨੂੰ ਮਨੋਵਿਗਿਆਨਕ ਹਮਲਾ ਕਹਿਣਾ ਉੱਚਿਤ ਹੈ ਕਿਉਂਕਿ ਇਹ ਮਨੋਵਿਗਿਆਨਕ ਤਕਨੀਕਾਂ ਰਾਹੀਂ ਦੂਜੀ ਕੌਮ ਨੂੰ ਅਬਾਦੀ ਪੱਖੋਂ ਖ਼ਤਮ ਕਰਨ ਦੀ ਕਾਰਵਾਈ ਹੈ। ਅਜਿਹੇ ਵਰਤਾਰੇ ਪਿੱਛੇ ਕੋਈ ਧਾਰਮਿਕ ਕੱਟੜਪੰਥੀ ਸਮੂਹ ਜਾਂ ਕੋਈ ਅਪਰਾਧੀ ਵਿਅਕਤੀ ਹੋ ਸਕਦੇ ਹਨ ਜੋ ਕਿਸੇ ਖਾਸ ਧਾਰਮਿਕ ਵਿਚਾਰਧਾਰਾ ਨੂੰ ਦੂਜਿਆਂ ਉੱਪਰ ਥੋਪਣ ਦੀ ਇੱਛਾ ਰੱਖਣ ਵਾਲੇ ਮਾਨਿਸਕ ਰੋਗੀ ਹੁੰਦੇ ਹਨ।

ਮਨੋਵਿਗਿਆਨ ਇੱਕ ਸਥਾਪਿਤ ਵਿਗਿਆਨ ਹੈ ਜੋ ਮਨੁੱਖੀ ਵਿਵਹਾਰ ਅਤੇ ਮਾਨਸਿਕਤਾ ਨੂੰ ਸਮਝਣ ਵਿਚ ਪ੍ਰਭਾਵਸ਼ਾਲੀ ਮਦਦ ਕਰਦਾ ਹੈ। ਇਸ ਲਈ ਮਨੋਵਿਗਿਆਨਕ ਸਿਧਾਂਤਾਂ ਤੋਂ ਪ੍ਰਾਪਤ ਗਿਆਨ ਅਤੇ ਤਕਨੀਕਾਂ ਦੀ ਦੁਰਵਰਤੋਂ ਕਰਕੇ ਆਮ ਲੋਕਾਂ ਦਾ ਬ੍ਰੇਨ ਵਾਸ਼ (ਸੋਚ ਤਬਦੀਲ) ਕੀਤਾ ਜਾ ਸਕਦਾ ਹੈ। ਇਸਦੀ ਦੁਰਵਰਤੋਂ ਕਿਸੇ ਝੂਠੇ ਪ੍ਰਚਾਰ, ਧੋਖੇਬਾਜ਼ੀ, ਲੋਕਾਂ ਦੀ ਸੋਚ ਤੇ ਵਿਵਹਾਰ ਨੂੰ ਪ੍ਰਭਾਵਿਤ ਕਰਨ, ਕੋਈ ਨੀਤੀ ਲਾਗੂ ਕਰਵਾਉਣ, ਲੋਕਾਂ ਦੀ ਸੋਚ ਨੂੰ ਕਿਸੇ ਖਾਸ ਦਿਸ਼ਾ ਵੱਲ ਮੋੜਨ ਆਦਿ ਲਈ ਕੀਤੀ ਜਾ ਸਕਦੀ ਹੈ, ਜੋ ਸਮਾਜ ਲਈ ਬੇਹੱਦ ਖ਼ਤਰਨਾਕ ਹੈ।

ਮਨੋਵਿਗਿਆਨਕ ਹਮਲਿਆਂ ਰਾਹੀਂ ਧਰਮ ਪਰਿਵਰਤਨ ਦਾ ਵਰਤਾਰਾ ਰੋਕਣ

** ਈਮੇਲ ਪਤਾ: baaz332211@gmail.com ਮੋ. ੯੫੩੦੭੪੪੧੨੨*

ਲਈ ਧਾਰਮਿਕ ਸਹਿਣਸ਼ੀਲਤਾ, ਸਤਿਕਾਰ, ਧਰਮ ਪ੍ਰਚਾਰ ਦੇ ਨਾਲ-ਨਾਲ ਮੁੱਖ ਰੂਪ ਵਿਚ ਮਨੋਵਿਗਿਆਨਕ ਹਮਲਿਆਂ ਬਾਰੇ ਸਿੱਖਿਆ ਤੇ ਜਾਗਰੂਕਤਾ ਦਾ ਪ੍ਰਚਾਰ ਜਨਤਕ ਇਕੱਠਾਂ ਵਿਚ ਹੋਣਾ ਅਤੀ ਜ਼ਰੂਰੀ ਹੈ; ਕਿਉਂਕਿ ਜਨਤਕ ਇਕੱਠ ਸਰਕਾਰਾਂ, ਧਾਰਮਿਕ ਸੰਸਥਾਵਾਂ ਤੇ ਜਥੇਬੰਦੀਆਂ ਦੁਆਰਾ ਕੀਤੇ ਜਾਂਦੇ ਹਨ ਤਾਂ ਇਸ ਕਾਰਜ ਲਈ ਮੁੱਖ ਜ਼ਿੰਮੇਵਾਰੀ ਵੀ ਉਨ੍ਹਾਂ ਦੀ ਬਣਦੀ ਹੈ।

**ਮਨੋਵਿਗਿਆਨ (Psychology)-** ਮਨੋਵਿਗਿਆਨ ਮਨੁੱਖੀ ਮਨ ਅਤੇ ਵਿਵਹਾਰ ਦਾ ਵਿਗਿਆਨਕ ਅਧਿਐਨ ਹੈ। ਇਸ ਵਿਚ ਮਨੁੱਖੀ ਮਨ, ਵਿਚਾਰਾਂ, ਭਾਵਨਾਵਾਂ ਤੇ ਕਿਰਿਆਵਾਂ ਨੂੰ ਸਮਝਣ, ਵਿਆਖਿਆ ਕਰਨ ਅਤੇ ਚੇਤੰਨ, ਸੁਚੇਤ ਤੇ ਅਚੇਤ ਮਨ ਦੇ ਅਨੁਭਵਾਂ ਨੂੰ ਸਮਝਣ ਦਾ ਅਧਿਐਨ ਕਰਨਾ ਸ਼ਾਮਲ ਹੁੰਦਾ ਹੈ। ਮਨੁੱਖੀ ਜ਼ਿੰਦਗੀ ਨਾਲ ਸੰਬੰਧਿਤ ਵਿਸ਼ਿਆਂ- ਬੌਧਿਕ ਕਿਰਿਆਵਾਂ, ਭਾਵਨਾਤਮਕ ਅਨੁਭਵ, ਸਮਾਜਿਕ ਜੀਵਨ ਆਦਿ ਦਾ ਵਿਸ਼ਾਲ ਦਾਇਰਾ ਮਨੋਵਿਗਿਆਨਕ ਅਧਿਐਨ ਦੇ ਖੇਤਰ ਅਧੀਨ ਆਉਂਦਾ ਹੈ। ਮਨੋਵਿਗਿਆਨੀ ਮਨੁੱਖੀ ਜੀਵਨ ਵਿਚ ਵਿਵਹਾਰਿਕ ਰੂਪ ਵਿਚ ਪੈਣ ਵਾਲੇ ਪ੍ਰਭਾਵਾਂ ਦੀ ਜਾਂਚ ਕਰਨ ਲਈ ਵੱਖ-ਵੱਖ ਖੋਜ ਵਿਧੀਆਂ ਰਾਹੀਂ ਪ੍ਰਯੋਗ, ਸਰਵੇਖਣ ਅਤੇ ਨਿਰੀਖਣ ਕਰਦੇ ਹਨ। ਮਨੋਵਿਗਿਆਨਕ ਅਧਿਐਨ ਵਿਚ ਮਨੁੱਖ ਦੇ ਅਸਾਧਾਰਨ ਵਿਵਹਾਰ ਅਤੇ ਮਾਨਸਿਕ ਰੋਗਾਂ-ਵਿਗਾੜਾਂ ਦੀ ਜਾਂਚ-ਪੜਚੋਲ ਵੀ ਸ਼ਾਮਲ ਹੁੰਦੀ ਹੈ। ਮਨੋਵਿਗਿਆਨ ਦੇ ਅਜਿਹੇ ਕਾਰਜਾਂ ਦਾ ਉਦੇਸ਼ ਮਨੁੱਖ ਦੀ ਮਾਨਸਿਕ ਤੰਦਰੁਸਤੀ ਲਈ ਇਲਾਜਾਂ ਦੀ ਖੋਜ ਤੇ ਵਿਕਾਸ ਕਰਨਾ ਹੁੰਦਾ ਹੈ। ਵਿਸ਼ਵ ਪੱਧਰ 'ਤੇ ਮਨੋਵਿਗਿਆਨ ਦੀ ਸਰਟੀਫਿਕੇਟ ਕੋਰਸ, ਡਿਗਰੀ ਤੇ ਪੀਐਚ. ਡੀ. ਤਕ ਦੀ ਪੜ੍ਹਾਈ ਕਰਵਾਈ ਜਾਂਦੀ ਹੈ ਅਤੇ ਮਨੋਵਿਗਿਆਨ ਪ੍ਰਣਾਲੀ ਰਾਹੀਂ ਮਨੋਰੋਗੀਆਂ ਦਾ ਇਲਾਜ ਕੀਤਾ ਜਾਂਦਾ ਹੈ। ਕਲੀਨਿਕਲ ਮਨੋਵਿਗਿਆਨ, ਕਾਉਂਸਲਿੰਗ, ਲੋਕਾਂ ਦੀ ਮਾਨਸਿਕ ਸਿਹਤ-ਸੰਭਾਲ ਅਤੇ ਹੋਰ ਸਮਾਜਿਕ ਸੇਵਾਵਾਂ ਆਦਿ ਖੇਤਰਾਂ ਰਾਹੀਂ ਮਨੋਵਿਗਿਆਨ ਚੰਗੀ ਕਮਾਈ ਵਾਲਾ ਕਿੱਤਾ ਬਣ ਚੁੱਕਾ ਹੈ।

ਮਨੋਵਿਗਿਆਨ ਪ੍ਰਣਾਲੀ ਇਨਸਾਨ ਦੇ ਵਿਚਾਰਾਂ ਨੂੰ ਤਬਦੀਲ ਕਰਨ ਲਈ ਕਾਫੀ ਹੱਦ ਤੀਕ ਕਾਰਗਰ ਸਾਬਤ ਹੁੰਦੀ ਹੈ। ਮਨੋਵਿਗਿਆਨਕ ਹਮਲੇ ਦੀ ਖਾਸੀਅਤ ਇਹ ਹੁੰਦੀ ਹੈ ਕਿ ਕਿਸੇ ਵੀ ਕੌਮ ਜਾਂ ਮਨੁੱਖ ਨੂੰ ਉਦੋਂ ਤੀਕ ਇਸ ਦੇ ਪ੍ਰਭਾਵ ਦੀ ਸਮਝ ਨਹੀਂ ਪੈਂਦੀ ਜਦੋਂ ਤੀਕ ਬਰਬਾਦੀ ਨਾ ਹੋ ਜਾਵੇ, ਬਰਬਾਦ ਹੋਣ ਦੀ ਸੂਰਤ ਵਿਚ ਇਹ ਵਰਤਾਰਾ ਪ੍ਰਤੱਖ ਨਜ਼ਰ ਆਉਣ ਲੱਗਦਾ ਹੈ।

**ਧਰਮ ਪਰਿਵਰਤਨ ਤਿੰਨ ਢੰਗਾਂ ਨਾਲ ਹੁੰਦਾ ਹੈ-** ਪਹਿਲਾ, ਸਵੈ-ਇੱਛਾ ਨਾਲ ਆਪਣਾ ਧਰਮ ਪਰਿਵਰਤਨ ਕਰਨਾ। ਦੂਜਾ, ਕਿਸੇ ਅਪਰਾਧੀ ਪ੍ਰਚਾਰਕ ਦੁਆਰਾ ਦੂਸਰੇ ਮਨੁੱਖ (ਪੀੜ੍ਹਤ) ਦਾ ਮਨੋਵਿਗਿਆਨਕ ਤਕਨੀਕਾਂ ਰਾਹੀਂ ਜ਼ਬਰੀ ਧਰਮ ਪਰਿਵਰਤਨ ਕਰਨਾ ਅਤੇ ਤੀਜਾ, ਇਸਤਰੀਆਂ ਨੂੰ ਮਨੋਵਿਗਿਆਨਕ ਤਕਨੀਕਾਂ ਰਾਹੀਂ ਵਰਗਲਾ ਕੇ ਸਰੀਰਕ ਸੋਸ਼ਣ ਕਰ ਕੇ ਧਰਮ ਪਰਿਵਰਤਨ ਕਰਨਾ। ਕਿਸੇ ਮਨੁੱਖ ਨੂੰ ਉਸ ਦੀ ਸਵੈ-

ਇੱਛਾ ਦੇ ਵਿਰੁੱਧ ਆਪਣਾ ਧਰਮ ਤਿਆਗ ਕੇ ਵੱਖਰਾ ਧਰਮ ਅਪਣਾਉਣ ਲਈ ਮਾਨਸਿਕ ਤੌਰ 'ਤੇ ਮਜ਼ਬੂਰ, ਬੇਵੱਸ ਤੇ ਲਾਚਾਰ ਬਣਾਉਣ ਵਾਲਾ ਮਾਹੌਲ ਸਿਰਜਣ ਨੂੰ ਮਨੋਵਿਗਿਆਨਕ ਹਮਲੇ ਰਾਹੀਂ ਕੀਤਾ ਜਾਂਦਾ ਧਰਮ ਪਰਿਵਰਤਨ ਕਿਹਾ ਜਾਂਦਾ ਹੈ।

**ਸਵੈ-ਇੱਛਾ ਨਾਲ ਧਰਮ ਪਰਿਵਰਤਨ-** ਧਰਮ ਪਰਿਵਰਤਨ ਇਕ ਗੁੰਝਲਦਾਰ ਪ੍ਰਕਿਰਿਆ ਹੈ ਜੋ ਇਤਿਹਾਸ ਵਿਚ ਇਕ ਸਰਬ-ਵਿਆਪਕ ਵਰਤਾਰਾ ਰਿਹਾ ਹੈ। ਜੇਕਰ ਇਹ ਵਰਤਾਰਾ ਸਵੈ-ਇੱਛਾ ਅਤੇ ਸਵੈ-ਮੰਥਨ ਦਾ ਨਤੀਜਾ ਹੈ ਤਾਂ ਇਸ ਨੂੰ ਗ਼ਲਤ ਨਹੀਂ ਕਿਹਾ ਜਾ ਸਕਦਾ। ਭਾਵ ਅਧਿਆਤਮਕ ਖੋਜ ਦਾ ਇੱਛੁਕ ਜਗਿਆਸੂ ਵੱਖ-ਵੱਖ ਧਰਮਾਂ ਦੀ ਪੜਚੋਲ ਕਰ ਕੇ ਜਦੋਂ ਕਿਸੇ ਨਤੀਜੇ ਉੱਪਰ ਪੁੱਜਦਾ ਹੈ ਤਾਂ ਉਹ ਖ਼ੁਦ ਆਪਣਾ ਧਰਮ ਘੋਸ਼ਿਤ ਕਰਦਾ ਹੈ। ਜਿਸ ਧਰਮ ਵਿੱਚੋਂ ਉਸ ਦੀ ਅਧਿਆਤਮਕ ਭੁੱਖ ਦੀ ਪੂਰਤੀ ਹੋ ਜਾਂਦੀ ਹੈ ਉਹੀ ਉਸ ਦਾ ਸੱਚਾ ਧਰਮ ਬਣ ਜਾਂਦਾ ਹੈ, ਅਜਿਹਾ ਵਰਤਾਰਾ ਜ਼ਬਰੀ ਭਾਵ ਮਨੋਵਿਗਿਆਨਕ ਹਮਲੇ ਰਾਹੀਂ ਹੋਏ ਧਰਮ ਪਰਿਵਰਤਨ ਦੇ ਦਾਇਰੇ ਅੰਦਰ ਨਹੀਂ ਆਉਂਦਾ। ਇੱਥੇ ਇਹ ਵੀ ਯਾਦ ਰੱਖਣਾ ਪਵੇਗਾ ਕਿ ਅਧਿਆਤਮਕ ਖੋਜੀ ਵੱਲੋਂ ਕੀਤਾ ਧਰਮ ਪਰਿਵਰਤਨ ਦੁਰਲੱਭ ਵਰਤਾਰਾ ਹੈ, ਅਜਿਹਾ ਕਾਰਜ ਉਹੀ ਕਰ ਸਕਦਾ ਹੈ ਜੋ ਪਹਿਲਾਂ ਆਪਣੇ ਧਰਮ ਦੀ ਅਧਿਆਤਮਕ ਗਹਿਰਾਈ ਵਿਚ ਉਤਰਿਆ ਹੋਵੇ ਅਤੇ ਆਤਮਿਕ ਸੰਤੁਸ਼ਟੀ ਨਾ ਹੋਣ ਕਾਰਨ ਦੂਸਰੇ ਧਰਮਾਂ ਦੀ ਪੜਚੋਲ ਕਰਨ ਵੱਲ ਅੱਗੇ ਵਧਿਆ ਹੋਵੇ। ਅਜਿਹਾ ਮਨੁੱਖ ਪ੍ਰਬੁੱਧ ਗਿਆਨਵਾਨ ਹੁੰਦਾ ਹੈ ਅਤੇ ਉਸ ਦੇ ਬੋਲਾਂ ਵਿੱਚੋਂ ਅਧਿਆਤਮਕਤਾ ਦਾ ਝਲਕਾਰਾ ਮਿਲਦਾ ਹੈ।

**ਮਨੋਵਿਗਿਆਨ ਤਕਨੀਕਾਂ ਰਾਹੀਂ ਜ਼ਬਰੀ ਧਰਮ ਪਰਿਵਰਤਨ-** ਜ਼ਬਰੀ ਧਰਮ ਪਰਿਵਰਤਨ ਵਿਚ ਸਿਰਫ ਸਰੀਰਕ ਜ਼ਬਰਦਸਤੀ ਹੀ ਨਹੀਂ ਸਗੋਂ ਮਨੋਵਿਗਿਆਨਕ ਹੇਰਾਫੇਰੀ, ਛਲ-ਕਪਟ ਤੇ ਧੋਖਾ ਸ਼ਾਮਲ ਹੁੰਦਾ ਹੈ। ਅਪਰਾਧੀ ਪ੍ਰਚਾਰਕ ਵੱਲੋਂ ਮਨੋਵਿਗਿਆਨਕ ਤਕਨੀਕਾਂ ਦੀ ਵਰਤੋਂ ਕਰ ਕੇ ਕਿਸੇ ਮਨੁੱਖ ਦੇ ਡਰ ਅਤੇ ਕਮਜ਼ੋਰੀਆਂ ਨੂੰ ਪਛਾਣਿਆ ਜਾਂਦਾ ਹੈ। ਫਿਰ ਰਣਨੀਤੀ ਤਿਆਰ ਕਰ ਕੇ ਨਿਸ਼ਾਨਾ ਬਣਾਏ ਗਏ ਭਾਵ ਪੀੜ੍ਹਤ ਮਨੁੱਖ ਦਾ ਭਾਵਨਾਤਮਕ, ਸਮਾਜਿਕ ਤੇ ਆਰਥਿਕ ਸੋਸ਼ਣ ਕੀਤਾ ਜਾਂਦਾ ਹੈ। ਸਮਾਜ ਅੰਦਰ ਡਰ ਇਕ ਅਜਿਹਾ ਹਥਿਆਰ ਹੈ ਜਿਸ ਨਾਲ ਸਦੀਆਂ ਤੋਂ ਮਨੁੱਖਾਂ ਦਾ ਸੋਸ਼ਣ ਕੀਤਾ ਜਾ ਰਿਹਾ ਹੈ। ਡਰ ਦੇ ਤਹਿਤ ਮਨੁੱਖ ਨੂੰ ਸਰੀਰਕ ਨੁਕਸਾਨ, ਕਾਲਾ-ਜਾਦੂ ਜਾਂ ਗ਼ੈਬੀ ਸ਼ਕਤੀਆਂ, ਰੱਬੀ ਕਰੋਪੀ, ਸਮਾਜਿਕ ਭੇਦ-ਭਾਵ ਆਦਿ ਭਾਵਨਾਵਾਂ ਵਿਚ ਭਟਕਾਇਆ ਜਾਂਦਾ ਹੈ ਅਤੇ ਇਸ ਦੇ ਨਾਲ-ਨਾਲ ਹੀ ਅਪਰਾਧੀ ਪ੍ਰਚਾਰਕ ਵੱਲੋਂ ਆਪਣੇ-ਆਪ ਨੂੰ ਰੱਖਿਅਕ, ਮਾਰਗ-ਦਰਸ਼ਕ, ਰੱਬੀ ਦੂਤ ਤੇ ਮੁਕਤੀਦਾਤਾ ਬਣਾ ਕੇ ਪੇਸ਼ ਕੀਤਾ ਜਾਂਦਾ ਹੈ, ਜਿਸ ਨਾਲ ਪੀੜ੍ਹਤ ਮਨੁੱਖ ਅੰਦਰ ਡਰ ਦੇ ਪ੍ਰਭਾਵ ਅਧੀਨ ਅਪਰਾਧੀ ਪ੍ਰਚਾਰਕ ਉੱਪਰ ਨਿਰਭਰ ਹੋਣ ਦੀ ਭਾਵਨਾ ਵਿਕਸਿਤ ਹੋਣ ਲੱਗ ਜਾਂਦੀ ਹੈ। ਡਰ ਦਾ ਸ਼ਿਕਾਰ ਹੋਣ ਮਗਰੋਂ ਪੀੜ੍ਹਤ ਮਨੁੱਖ ਧਰਮ ਪਰਿਵਰਤਨ ਕਰਨ ਲਈ ਰਾਜ਼ੀ ਹੋ ਜਾਂਦਾ ਹੈ। ਪੀੜ੍ਹਤ ਮਨੁੱਖ ਅੰਦਰ ਆਪਣੀ ਅਜ਼ਾਦ-ਹਸਤੀ ਨੂੰ ਮਿਟਾਉਣ ਵਾਲੇ ਅਪਰਾਧੀ ਪ੍ਰਚਾਰਕ ਦਾ ਵਿਰੋਧ ਕਰਨ ਦੀ ਭਾਵਨਾ ਖ਼ਤਮ ਹੋ ਜਾਂਦੀ ਹੈ।

ਪੀੜ੍ਹਤ ਮਨੁੱਖ ਜਾਂ ਲੋਕਾਂ ਦੇ ਸਮੂਹ ਨੂੰ ਆਪਣੇ ਪਰਿਵਾਰ, ਦੋਸਤਾਂ, ਜਾਣਕਾਰਾਂ ਨਾਲੋਂ ਮਾਨਸਿਕ ਤੌਰ 'ਤੇ ਵੱਖਰਾ ਕੀਤਾ ਜਾਂਦਾ ਹੈ। ਪੀੜ੍ਹਤ ਮਨੁੱਖ ਨੂੰ ਅਲੱਗ-ਥਲੱਗ ਕਰਨ ਨਾਲ ਉਸ ਦੀ ਮਨੋਵਿਗਿਆਨਕ ਸਥਿਤੀ ਉੱਪਰ ਕਾਬੂ ਪਾਉਣਾ ਅਸਾਨ ਹੋ ਜਾਂਦਾ ਹੈ। ਇਸ ਕਾਰਵਾਈ ਤਹਿਤ ਅਕਸਰ ਖਾਸ ਸੰਦੇਸ਼ਾਂ ਅਤੇ ਰੀਤੀ-ਰਿਵਾਜ਼ਾਂ ਦਾ ਰਟਨ ਕਰਵਾਇਆ ਜਾਂਦਾ ਹੈ। ਅਜਿਹੀ ਨਿਰੰਤਰ ਕਾਰਵਾਈ ਨਾਲ ਪੀੜ੍ਹਤ ਮਨੁੱਖ ਦਾ ਮਾਨਸਿਕ ਪ੍ਰਤੀਰੋਧ ਹੌਲੀ-ਹੌਲੀ ਖਤਮ ਹੋ ਜਾਂਦਾ ਹੈ, ਜਿਸ ਨਾਲ ਥੋਪੀ ਗਈ ਧਾਰਮਿਕ ਵਿਚਾਰਧਾਰਾ ਨੂੰ ਮਨਜ਼ੂਰ ਕਰ ਲੈਣ ਦੀ ਸੰਭਾਵਨਾ ਵੱਧ ਜਾਂਦੀ ਹੈ। ਪੀੜ੍ਹਤ ਮਨੁੱਖ ਦੇ ਮਨ ਅੰਦਰ ਆਪਣੇ ਹੀ ਵਿਚਾਰਾਂ ਪ੍ਰਤੀ ਅੰਦਰੂਨੀ ਟਕਰਾਅ ਦੀ ਸ਼ੁਰੂਆਤ ਹੋਣ ਨਾਲ ਉਹ ਮਾਨਸਿਕ ਪ੍ਰੇਸ਼ਾਨੀ ਦਾ ਸ਼ਿਕਾਰ ਹੋ ਜਾਂਦਾ ਹੈ। ਅਜਿਹੀ ਮਾਨਸਿਕ ਬੇਚੈਨੀ ਮਨੁੱਖ ਨੂੰ ਅੰਤ ਵਿਚ ਧਰਮ ਪਰਿਵਰਤਨ ਦੀ ਸਾਜ਼ਿਸ਼ ਦਾ ਸ਼ਿਕਾਰ ਬਣਨ ਲਈ ਮਜ਼ਬੂਰ ਕਰ ਦਿੰਦੀ ਹੈ। ਅਪਰਾਧੀ ਪ੍ਰਚਾਰਕ ਵੱਲੋਂ ਮਨੋਵਿਗਿਆਨਕ ਹਮਲੇ ਰਾਹੀਂ ਕੀਤੇ ਗਏ ਧਰਮ ਪਰਿਵਰਤਨ ਦੀ ਸਮਝ ਲੱਗਣ ਤੀਕ ਪੀੜ੍ਹਤ ਮਨੁੱਖ ਦੇ ਮਨ ਵਿਚ ਗਹਿਰਾ ਮਾਨਸਿਕ ਡਰ ਬੈਠ ਜਾਂਦਾ ਹੈ। ਜਿਸ ਕਾਰਨ ਪੀੜ੍ਹਤ ਮਨੁੱਖ ਆਪਣੇ-ਆਪ ਨੂੰ ਮਾਨਸਿਕ ਤੌਰ 'ਤੇ ਅਪਰਾਧੀ ਪ੍ਰਚਾਰਕ ਦੇ ਹਵਾਲੇ ਕਰ ਦਿੰਦਾ ਹੈ। ਅਜਿਹੀਆਂ ਮਨੋਵਿਗਿਆਨਕ ਤਕਨੀਕਾਂ ਰਾਹੀਂ ਕੀਤੇ ਜਾਂਦੇ ਧਰਮ ਪਰਿਵਰਤਨ ਨੂੰ ਜ਼ਬਰੀ ਧਰਮ ਪਰਿਵਰਤਨ ਕਿਹਾ ਜਾਂਦਾ ਹੈ।

**ਇਸਤਰੀਆਂ ਨੂੰ ਵਰਗਲਾ ਕੇ ਧਰਮ ਪਰਿਵਰਤਨ-** ਮੀਡੀਆ ਰਿਪੋਰਟਾਂ ਰਾਹੀਂ ਪਿਛਲੇ ਕਈ ਦਹਾਕਿਆਂ ਤੋਂ ਇਹ ਗੱਲ ਸਾਹਮਣੇ ਆਈ ਹੈ ਕਿ ਮਨੋਵਿਗਿਆਨਕ ਤਕਨੀਕਾਂ ਰਾਹੀਂ ਇਸਤਰੀਆਂ ਨੂੰ ਸਰੀਰਕ ਸੋਸ਼ਣ ਦਾ ਸ਼ਿਕਾਰ ਬਣਾ ਕੇ ਉਨ੍ਹਾਂ ਦਾ ਧਰਮ ਪਰਿਵਰਤਨ ਕੀਤਾ ਜਾਂਦਾ ਹੈ। ਪਿਛਲੇ ੧੫-੨੦ ਸਾਲਾਂ ਦੌਰਾਨ ਟੈਲੀਫ਼ੋਨ ਅਤੇ ਖਾਸਕਰ ਸੋਸ਼ਲ ਮੀਡੀਆ ਦੀ ਸਰਵਿਸ ਆਮ ਹੋਣ ਨਾਲ ਇਨ੍ਹਾਂ ਘਟਨਾਵਾਂ ਵਿਚ ਬਹੁਤ ਤੇਜ਼ੀ ਨਾਲ ਵਾਧਾ ਹੋਇਆ ਹੈ। ਤਣਾਅ, ਚਿੰਤਾ, ਉਦਾਸੀ, ਇਕੱਲਤਾ ਤੇ ਘਰੇਲੂ ਹਿੰਸਾ ਦਾ ਸ਼ਿਕਾਰ ਬਹੁਤ ਸਾਰੀਆਂ ਇਸਤਰੀਆਂ ਅਤੇ ਖਾਸਕਰ ਕਈ ਇਸਤਰੀਆਂ ਮਨੋਰੰਜਨ ਤੇ ਲਾਲਚੀ ਸੁਭਾਅ ਵਾਲੀਆਂ ਇਸਤਰੀਆਂ ਨੂੰ ਬੁਰੇ ਲੋਕਾਂ ਵੱਲੋਂ ਸੋਸ਼ਲ ਮੀਡੀਆ ਰਾਹੀਂ ਵਰਗਲਾਉਣਾ ਤੇ ਫਸਾਉਣਾ ਆਸਾਨ ਹੋ ਗਿਆ ਹੈ। ਬਹੁਤ ਸਾਰੇ ਗਰੂਮਿੰਗ ਗੈਂਗ ਅਜਿਹੇ ਬੁਰੇ ਲੋਕਾਂ ਨੂੰ ਸਿਖਲਾਈ ਦਿੰਦੇ ਹਨ। ਦੂਜੇ ਧਰਮਾਂ ਦੇ ਲੋਕਾਂ ਵੱਲੋਂ ਹੱਥਾਂ ਵਿਚ ਕੜਾ ਅਤੇ ਸਿਰਾਂ ਉਪਰ ਪੱਗ ਬੰਨ੍ਹ ਕੇ ਸਿੱਖ ਇਸਤਰੀਆਂ ਨੂੰ ਵਰਗਲਾਉਣ ਦੀ ਕਾਰਵਾਈ ਨੂੰ ਅੰਜਾਮ ਦਿੱਤਾ ਜਾਂਦਾ ਹੈ। ਅਨੇਕਾਂ ਇਸਤਰੀਆਂ ਨੂੰ ਮੋਟਰਸਾਈਕਲ, ਕਾਰਾਂ, ਕੋਠੀਆਂ, ਬੰਗਲੇ ਆਦਿ ਦੀਆਂ ਤਸਵੀਰਾਂ ਦਿਖਾ ਕੇ ਅਤੇ ਉਨ੍ਹਾਂ ਨੂੰ ਮਹਿੰਗੇ ਤੋਹਫੇ ਦੇ ਕੇ ਵਰਗਲਾਇਆ ਜਾਂਦਾ ਹੈ। ਸੋਸ਼ਲ ਮੀਡੀਆ ਉੱਪਰ ਦੋਸਤ ਬਣਾ ਕੇ ਇਸਤਰੀ ਨੂੰ ਖਾਸ ਮਹਿਸੂਸ ਕਰਵਾਉਣ ਲਈ ਰੋਜ਼ਾਨਾ ਧਾਰਮਿਕ ਤੇ ਸਮਾਜਿਕ ਸਿਖਿਆਦਾਇਕ ਜਾਂ ਆਮ ਮੈਸੇਜ ਭੇਜੇ ਜਾਂਦੇ ਹਨ ਅਤੇ ਜਦੋਂ ਇਸਤਰੀ ਜਵਾਬ ਦੇਣ ਲੱਗਦੀ ਹੈ ਤਾਂ ਹਾਸਿਆਂ ਵਾਲੇ ਪ੍ਰੇਮ ਸੰਦੇਸ਼ ਅਤੇ ਗੀਤ ਭੇਜੇ ਜਾਂਦੇ

ਹਨ। ਉਸ ਤੋਂ ਬਾਅਦ ਨਿੱਜੀ ਜ਼ਿੰਦਗੀ ਦੀ ਸਾਂਝ ਸ਼ੁਰੂ ਹੋ ਜਾਂਦੀ ਹੈ ਅਤੇ ਨੇੜ੍ਹਤਾ ਵੱਧਣ ਨਾਲ ਅਖੌਤੀ ਦੋਸਤੀ ਡੂੰਘੇ ਰਿਸ਼ਤੇ ਵਿਚ ਬਦਲ ਜਾਂਦੀ ਹੈ। ਜਦੋਂ ਕੋਈ ਇਸਤਰੀ ਪੂਰੀ ਤਰ੍ਹਾਂ ਮਨੋਵਿਗਿਆਨਕ ਜਾਲ ਵਿਚ ਫੱਸ ਜਾਂਦੀ ਹੈ ਤਾਂ ਉਸ ਨਾਲ ਸਰੀਰਕ ਸੋਸ਼ਣ ਕਰਕੇ ਅਪੱਤੀਜਨਕ ਫ਼ੋਟੋਆਂ ਤੇ ਵੀਡੀਓ ਬਣਾ ਕੇ ਬਲੈਕਮੇਲ ਕਰ ਕੇ ਵਿਆਹ ਲਈ ਮਜ਼ਬੂਰ ਕੀਤਾ ਜਾਂਦਾ ਹੈ ਉਪਰੰਤ ਉਸਦਾ ਧਰਮ ਪਰਿਵਰਤਨ ਕਰ ਦਿੱਤਾ ਜਾਂਦਾ ਹੈ।

**(ੳ) ਛੋਟੀਆਂ ਕੁੜੀਆਂ ਵਿਚ ਗਰੂਮਿੰਗ ਦੀਆਂ ਨਿਸ਼ਾਨੀਆਂ-** ਸੁਭਾਅ ਵਿਚ ਅਚਾਨਕ ਤਬਦੀਲੀ ਆਉਣਾ, ਸਰੀਰਕ ਛੋਹਣ ਤੋਂ ਡਰਨਾ, ਬਿਨਾਂ ਕਿਸੇ ਸਪੱਸ਼ਟ ਕਾਰਨ ਦੇ ਦਰਦ ਹੋਣਾ, ਸੱਟ, ਸਿਗਰੇਟ ਤੇ ਗਰਮ ਪਾਣੀ ਦਾ ਨਿਸ਼ਾਨ, ਵੱਡਿਆਂ ਦੇ ਨੇੜੇ ਜਾਣ ਤੋਂ ਡਰਨਾ, ਗਰਮੀਆਂ ਵਿਚ ਜ਼ਿਆਦਾ ਕੱਪੜੇ ਪਾਉਣਾ, ਆਦਿ।

**(ਅ) ਇਸਤਰੀਆਂ ਵਿਚ ਗਰੂਮਿੰਗ ਦੀਆਂ ਨਿਸ਼ਾਨੀਆਂ-** ਗੁੱਸੇ ਵਾਲਾ ਸੁਭਾਅ ਬਣ ਜਾਣਾ, ਸਰੀਰ ਉੱਪਰ ਸੱਟਾਂ ਜਾਂ ਦਾਗ, ਹਰ ਕਿਸੇ ਤੋਂ ਦੂਰੀ ਬਣਾ ਲੈਣਾ, ਪਰਿਵਾਰ ਤੇ ਦੋਸਤਾਂ ਤੋਂ ਦੂਰੀ, ਮਹਿੰਗੇ ਤੋਹਫੇ ਮਿਲਣਾ, ਇਕੱਲੇ ਰਹਿਣਾ, ਫੋਨ-ਸੋਸ਼ਲ ਮੀਡੀਆ ਉਪਰ ਜ਼ਿਆਦਾ ਸਮਾਂ ਬਿਤਾਉਣਾ, ਆਦਿ।

**ਸਿੱਖਾਂ ਵਿਰੁੱਧ ਹੋਰ ਮਨੋਵਿਗਿਆਨਕ ਤਕਨੀਕਾਂ ਦੀ ਵਰਤੋਂ-** ਮਨੋਵਿਗਿਆਨਕ ਤਕਨੀਕਾਂ ਰਾਹੀਂ ਕਈ ਦਹਾਕਿਆਂ ਤੋਂ ਸਿੱਖ ਕੌਮ ਉਪਰ ਚਹੁੰ-ਤਰਫੀ ਹਮਲੇ ਹੋ ਰਹੇ ਹਨ। ਜਿਸ ਤਹਿਤ ਸਿੱਖ ਇਸਤਰੀਆਂ ਨੂੰ ਆਪਣੇ ਜਾਲ ਵਿਚ ਫਸਾ ਕੇ ਵਿਆਹ ਕਰਵਾ ਕੇ ਉਨ੍ਹਾਂ ਦਾ ਧਰਮ ਪਰਿਵਰਤਨ ਕਰ ਦਿੱਤਾ ਜਾਂਦਾ ਹੈ। ਇੱਥੋਂ ਤਕ ਕਿ ਉੱਚ-ਵਿਦਿਆ ਪ੍ਰਾਪਤ ਦੇਸ਼-ਵਿਦੇਸ਼ਾਂ ਦੀਆਂ ਸਿੱਖ ਇਸਤਰੀਆਂ ਵੀ ਅਜਿਹੀਆਂ ਸਾਜ਼ਿਸ਼ਾਂ ਦਾ ਸ਼ਿਕਾਰ ਹੋ ਚੁੱਕੀਆਂ ਹਨ। ਲੱਚਰ ਗਾਣਿਆਂ ਅਤੇ ਫਿਲਮਾਂ ਰਾਹੀਂ ਸਿੱਖ ਕਿਰਦਾਰ ਨੂੰ ਨੀਵਾਂ, ਘਟੀਆ ਅਤੇ ਹਾਸੋਹੀਣਾ ਪੇਸ਼ ਕਰਕੇ ਜਿੱਥੇ ਸਿੱਖ ਨੌਜੁਆਨਾਂ ਅੰਦਰ ਦਾੜ੍ਹਾ-ਕੇਸ ਕਤਲ ਕਰਵਾਉਣ ਅਤੇ ਨਸ਼ਿਆਂ ਵਿਚ ਗਰਕ ਹੋਣ ਦਾ ਰੁਝਾਨ ਪੈਦਾ ਕੀਤਾ ਗਿਆ ਹੈ, ਉੱਥੇ ਹੀ ਸਿੱਖ ਇਸਤਰੀਆਂ ਵੱਲੋਂ ਸਾਬਤ-ਸੂਰਤ ਸਿੱਖ ਮਰਦਾਂ ਦੀ ਬਜਾਏ ਕਲੀਨ-ਸ਼ੇਵ ਮਰਦਾਂ ਨੂੰ ਵਿਆਹ ਲਈ ਪਹਿਲ ਦੇਣ ਦੀਆਂ ਘਟਨਾਵਾਂ ਵੀ ਮਨੋਵਿਗਿਆਨਕ ਹਮਲਿਆਂ ਦਾ ਨਤੀਜਾ ਹਨ। ਗੁਰੂ ਸਾਹਿਬਾਨ ਵੱਲੋਂ ਬਖਸ਼ਿਸ਼ ਕੀਤੇ ਉੱਚ-ਇਖਲਾਕੀ ਤੇ ਆਦਰਸ਼ਕ ਸਿੱਖ ਕਿਰਦਾਰ ਜਿਸ ਨੇ ਸੰਸਾਰ ਭਰ ਅੰਦਰ ਅਜਿਹੀ ਚਰਚਾ ਛੇੜੀ ਕਿ ਦੁਨੀਆ ਸਿੱਖ ਕਿਰਦਾਰਾਂ ਦੀ ਕਾਇਲ ਹੋਣ ਲੱਗ ਪਈ ਸੀ, ਅੱਜ ਮਨੋਵਿਗਿਆਨਕ ਹਮਲਿਆਂ ਦੀ ਬਦੌਲਤ ਸਿੱਖ ਨੌਜੁਆਨਾਂ ਦੀ ਜ਼ਿਕਰਯੋਗ ਗਿਣਤੀ ਆਪਣੇ ਉਸ ਅਲੌਕਿਕ ਕਿਰਦਾਰ ਤੋਂ ਦੂਰੀ ਬਣਾ ਚੁੱਕੀ ਹੈ, ਜੋ ਕੌਮੀ ਚਿੰਤਾ ਦਾ ਵਿਸ਼ਾ ਹੈ। ਮਨੋਵਿਗਿਆਨਕ ਹਮਲੇ ਸਿੱਖ ਅਬਾਦੀ ਘੱਟਣ ਦਾ ਮੁੱਖ ਕਾਰਨ ਹਨ, ਜੋ ਕੌਮ ਲਈ ਘਾਤਕ ਸਾਬਤ ਹੋਏ ਹਨ।

ਮਨੋਵਿਗਿਆਨਕ ਹਮਲਿਆਂ ਤੋਂ ਅਸਰ-ਅੰਦਾਜ਼ ਹੋ ਚੁੱਕੇ ਸਿੱਖ ਸਮਾਜ ਅੰਦਰ ਇੱਕ ਅਜਿਹਾ ਤਬਕਾ ਵੀ ਹੈ ਜੋ ਨਾ ਤਾਂ ਸਪੱਸ਼ਟ ਰੂਪ ਵਿਚ ਸਿੱਖ ਹੈ, ਨਾ ਹੀ ਕੋਈ ਹੋਰ ਧਰਮ ਦਾ,

ਬਲਕਿ ਮਿਲਗੋਭਾ ਬਣ ਕੇ ਚੱਲ ਰਿਹਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਇਹ ਤਬਕਾ ਸਿੱਖੀ ਭੇਸ ਵਿਚ ਸਿੱਖੀ-ਵਿਰੋਧੀ ਸੰਸਕਾਰਾਂ ਦਾ ਧਾਰਨੀ ਬਣ ਚੁੱਕਾ ਹੈ। ਅਜਿਹੇ ਤਬਕੇ ਅੰਦਰ ਖੁਸ਼ੀ-ਖੁਸ਼ੀ ਗ਼ੈਰ-ਸਿੱਖਾਂ ਨਾਲ ਵਿਆਹ ਰਚਾਏ ਜਾਂਦੇ ਹਨ ਅਤੇ ਅਨਮੱਤੀ ਧਾਰਮਿਕ ਰਸਮਾਂ ਦਾ ਪਾਲਣ ਕੀਤਾ ਜਾਂਦਾ ਹੈ। ਮਨੋਵਿਗਿਆਨਕ ਵਿਗਾੜ ਤਹਿਤ ਅਜਿਹੇ ਪਰਿਵਾਰ ਜਿੱਥੇ ਧਰਮ ਦੇ ਮਹੱਤਵ ਨੂੰ ਸਮਝਣ ਵਿਚ ਲਾਚਾਰ ਹੁੰਦੇ ਹਨ, ਉੱਥੇ ਹੀ ਦੂਜੇ ਧਰਮ ਨੂੰ ਆਪਣੇ ਧਰਮ ਤੋਂ ਵੱਡਾ ਕਰਕੇ ਸਮਝਣ ਲੱਗਦੇ ਹਨ। ਅਜਿਹੇ ਲੋਕਾਂ ਦੇ ਮਨ ਵਿਚ ਆਪਣੇ ਅਸਲ-ਸਰੂਪ ਪ੍ਰਤੀ ਵੀ ਘ੍ਰਿਣਾ ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਗਹਿਰੇ ਮਨੋਵਿਗਿਆਨਕ ਪ੍ਰਭਾਵ ਦੇ ਚੱਲਦਿਆਂ ਇਨ੍ਹਾਂ ਦੀ ਦੂਜੀ ਜਾਂ ਤੀਜੀ ਪੀੜ੍ਹੀ ਸਹਿਜੇ ਹੀ ਸਿੱਖੀ ਵਿਚੋਂ ਮਨਫੀ ਹੋ ਜਾਂਦੀ ਹੈ।

**'ਕੌਰ ਟੂ ਖਾਨ ਮੁਹਿੰਮ'-** ਯੂ.ਕੇ. ਵਿਚ ਸਿੱਖ ਇਸਤਰੀਆਂ ਨੂੰ ਵਰਗਲਾ ਕੇ ਸਰੀਰਕ ਸੋਸ਼ਣ, ਬਲਾਤਕਾਰ ਕਰ ਕੇ ਉਨ੍ਹਾਂ ਦਾ ਧਰਮ ਪਰਿਵਰਤਨ ਕਰਵਾਉਣ ਲਈ ਮੁਸਲਮਾਨਾਂ ਵੱਲੋਂ ਚਲਾਈ ਜਾਂਦੀ 'ਕੌਰ ਟੂ ਖਾਨ ਮੁਹਿੰਮ' ਦੀ ਸਾਜ਼ਿਸ਼ ਨੂੰ 'ਸਿੱਖ ਅਵੇਅਰਨੈਸ ਸੁਸਾਇਟੀ ਯੂ.ਕੇ.' ਦੇ ਮੁਖੀ ਭਾਈ ਮੋਹਨ ਸਿੰਘ ਵੱਲੋਂ ਸੰਨ ੧੯੯੭ ਵਿਚ ਨਸ਼ਰ ਕੀਤਾ ਗਿਆ ਸੀ। ਜਿਸ ਨਾਲ ਹੈਰਾਨ ਕਰਨ ਵਾਲੇ ਤੱਥ ਸਾਹਮਣੇ ਆਏ ਕਿ ਕਿਵੇਂ ਮੁਸਲਮਾਨਾਂ ਵੱਲੋਂ ਸਿੱਖ ਇਸਤਰੀਆਂ ਦੇ ਧਰਮ ਪਰਿਵਰਤਨ ਕਰਨ ਦੇ ਨਾਲ-ਨਾਲ ੬ ਤੋਂ ੧੫ ਸਾਲਾਂ ਦੀਆਂ ਬੱਚੀਆਂ ਨੂੰ ਹਵਸ ਦਾ ਸ਼ਿਕਾਰ ਵੀ ਬਣਾਇਆ ਗਿਆ। ਇਸ ਮੁਹਿੰਮ ਨੂੰ ਠੱਲ੍ਹ ਪਾਉਣ ਲਈ ਇੰਗਲੈਂਡ ਦੇ ਸਮੂਹ ਸਿੱਖਾਂ ਵੱਲੋਂ ਇੱਕਜੁਟਤਾ ਦਾ ਪ੍ਰਗਟਾਵਾ ਕਰਦਿਆਂ ਸਖ਼ਤ ਕਾਰਵਾਈ ਕੀਤੀ ਗਈ ਜਿਸ ਵਿਚ ਇੰਗਲੈਂਡ ਦੇ ਪ੍ਰਸ਼ਾਸਨ ਨੇ ਵੀ ਸਾਕਾਰਾਤਮਕ ਭੂਮਿਕਾ ਨਿਭਾਈ। ਇੰਗਲੈਂਡ ਦੇ ਸਿੱਖਾਂ ਦੀ ਇੱਕਜੁਟਤਾ ਸਦਕਾ ਇਹ ਵਰਤਾਰਾ ਭਾਵੇਂ ਕਾਫੀ ਹੱਦ ਤੀਕ ਘੱਟ ਹੋ ਚੁੱਕਾ ਹੈ ਪਰੰਤੂ ਉੱਥੋਂ ਦੇ ਕਈ ਮੁਸਲਮਾਨਾਂ ਦੀਆਂ ਗੈਂਗਾਂ ਵੱਲੋਂ ਅਜਿਹੀਆਂ ਕਾਰਵਾਈਆਂ ਅਜੇ ਵੀ ਜਾਰੀ ਹਨ। ਸਿੱਖ ਅਵੇਅਰਨੈਸ ਸੁਸਾਇਟੀ ਯੂ.ਕੇ. ਦੇ ਮੁਖੀ ਭਾਈ ਮੋਹਨ ਸਿੰਘ ਵੱਲੋਂ ਕੀਤੇ ਗਏ ਖੁਲਾਸੇ ਸਿੱਖ ਪੰਥ ਲਈ ਵੱਡੀ ਚਿੰਤਾ ਦਾ ਵਿਸ਼ਾ ਹਨ। ਇਹ ਮਾਮਲੇ ਇੰਨੇ ਗੰਭੀਰ ਹਨ ਕਿ ਲਗਾਤਾਰ ਬੀ.ਬੀ.ਸੀ. ਨਿਊਜ਼ ਲੰਡਨ ਵੱਲੋਂ ਭਾਈ ਮੋਹਨ ਸਿੰਘ ਨਾਲ ਅਨੇਕਾਂ ਇੰਟਰਵਿਊਜ਼ ਅਤੇ ਡਾਕੂਮੈਂਟਰੀਆਂ ਬਣਾਈਆਂ ਗਈਆਂ ਹਨ। ਜ਼ਿਕਰਯੋਗ ਹੈ ਕਿ ਇਹ ਵਰਤਾਰਾ ਯੂਰੋਪ, ਅਮਰੀਕਾ ਤੇ ਕੈਨੇਡਾ ਸਮੇਤ ਕਈ ਦੇਸ਼ਾਂ ਅੰਦਰ ਫੈਲਿਆ ਹੋਇਆ ਹੈ।

ਸਿੱਖ ਧਰਮ ਅਨੁਸਾਰ ਕਿਸੇ ਵੀ ਧਰਮ ਨੂੰ ਮਾੜਾ ਨਹੀਂ ਕਿਹਾ ਜਾ ਸਕਦਾ। ਪਰੰਤੂ ਜਿਹੜੇ ਕੋਈ ਵਿਸ਼ੇਸ਼ ਧਰਮ ਦੇ ਲੋਕ ਲਗਾਤਾਰ ਸਿੱਖ ਕੌਮ ਨੂੰ ਨਿਸ਼ਾਨਾ ਬਣਾ ਰਹੇ ਹਨ ਉਨ੍ਹਾਂ ਬਾਰੇ ਸਪੱਸ਼ਟ ਗੱਲ ਕਰਨ ਤੋਂ ਸੰਕੋਚ ਵੀ ਨਹੀਂ ਕੀਤਾ ਜਾਣਾ ਚਾਹੀਦਾ, ਜਿਵੇਂ ਕਿ ਇਤਿਹਾਸ ਅੰਦਰ ਸਿੱਖਾਂ ਦੇ ਵੈਰੀ ਰਹੇ ਅੰਗਰੇਜ਼ ਅਤੇ ਮੁਗ਼ਲਾਂ ਨੂੰ ਅੱਜ ਵੀ ਸਮੁੱਚੇ ਰੂਪ ਵਿਚ ਅੰਗਰੇਜ਼ ਅਤੇ ਮੁਗ਼ਲ ਕਹਿ ਕੇ ਗੱਲ ਕੀਤੀ ਜਾਂਦੀ ਹੈ। ਸੰਨ ੧੯੪੭ ਤੋਂ ਬਾਅਦ ਲਗਾਤਾਰ ਅਨੇਕਾਂ ਮੁਸਲਮਾਨਾਂ ਵੱਲੋਂ ਸਿੱਖ ਇਸਤਰੀਆਂ ਨੂੰ ਵਰਗਲਾ ਕੇ ਜਾਂ ਅਗਵਾ

ਕਰਕੇ ਧਰਮ ਪਰਿਵਰਤਨ ਕਰਨ ਦੀ ਘਿਨਾਉਣੀ ਕਾਰਵਾਈ ਕੀਤੀ ਜਾ ਰਹੀ ਹੈ।

**ਮੁਸਲਿਮ ਦੇਸ਼ਾਂ ਅੰਦਰ ਸਿੱਖਾਂ ਦੇ ਧਰਮ ਪਰਿਵਰਤਨ–** ਇਤਿਹਾਸਿਕ ਪੱਖਾਂ ਨਾਲ ਜੋੜ ਕੇ ਇਸ ਵਰਤਾਰੇ ਨੂੰ ਹੋਰ ਖੁੱਲ੍ਹ ਕੇ ਸਮਝਿਆ ਜਾ ਸਕਦਾ ਹੈ। ਮੁਗ਼ਲ ਕਾਲ ਸਮੇਂ ਧਰਮ ਦੇ ਨਾਮ 'ਤੇ ਹੋਰਨਾਂ ਧਰਮਾਂ ਦੇ ਲੋਕਾਂ ਦਾ ਜ਼ਬਰੀ ਧਰਮ ਪਰਿਵਰਤਨ ਕਰਨ ਦੀਆਂ ਘਟਨਾਵਾਂ ਨਾਲ ਇਤਿਹਾਸ ਭਰਿਆ ਪਿਆ ਹੈ। ਮੁਗ਼ਲਾਂ ਵੱਲੋਂ ਗ਼ੈਰ-ਮੁਸਲਿਮ ਲੋਕਾਂ ਨੂੰ ਕਾਫਰ ਕਹਿ ਕੇ ਉਨ੍ਹਾਂ ਨੂੰ ਜ਼ਬਰੀ ਮੁਸਲਮਾਨ ਬਣਾਉਣ ਜਾਂ ਕਤਲ ਕਰ ਦੇਣ ਦੀ ਕਾਰਵਾਈ ਨੂੰ ਧਰਮ ਨਾਲ ਜੋੜ ਕੇ ਸਹੀ ਠਹਿਰਾਇਆ ਜਾਂਦਾ ਸੀ। ਮੁਸਲਿਮ ਦੇਸ਼ਾਂ ਜਿਵੇਂ ਕਿ ਪਾਕਿਸਤਾਨ, ਅਫਗਾਨਿਸਤਾਨ ਤੇ ਬੰਗਲਾ ਦੇਸ਼ ਅੰਦਰ ਸਿੱਖਾਂ ਦੀ ਵੱਡੀ ਅਬਾਦੀ ਲਗਪਗ ਮੁਸਲਿਮ ਬਣਾ ਦਿੱਤੀ ਗਈ ਹੈ ਜਾਂ ਮਾਰ ਦਿੱਤੀ ਗਈ ਹੈ, ਇਹ ਵਰਤਾਰਾ ਅੱਜ ਵੀ ਜਾਰੀ ਹੈ। ਇਸੇ ਨੀਤੀ ਤਹਿਤ ਉੱਥੋਂ ਦੇ ਸੈਂਕੜੇ ਗੁਰਦੁਆਰਾ ਸਾਹਿਬਾਨ ਨੂੰ ਖ਼ਸਤਾ ਕਰਕੇ, ਕਬਜ਼ੇ ਕਰ ਕੇ ਅਤੇ ਕਈਆਂ ਨੂੰ ਨਸ਼ਟ ਕਰ ਕੇ ਹੋਂਦ ਖ਼ਤਮ ਕਰ ਦਿੱਤੀ ਗਈ ਹੈ ਅਤੇ ਅਨੇਕਾਂ ਦੀ ਹੋਂਦ ਖ਼ਤਰੇ ਵਿਚ ਹੈ।

ਅਨੇਕਾਂ ਮੁਸਲਮਾਨਾਂ ਵੱਲੋਂ ਲੁਕਵੇਂ ਰੂਪ ਵਿਚ ਹੋਰਨਾਂ ਧਰਮਾਂ ਦੇ ਲੋਕਾਂ ਦੇ ਧਰਮ ਪਰਿਵਰਤਨ ਕਰਨ ਜਾਂ ਮਾਰ ਦੇਣ ਦੀ ਸੋਚ ਅੱਜ ਵੀ ਕਾਇਮ ਹੈ ਜਿਸਦੇ ਪ੍ਰਤੱਖ ਪ੍ਰਮਾਣ ਇੰਟਰਨੈੱਟ ਉੱਪਰ ਮੌਜੂਦ ਹਨ। ਸੋਸ਼ਲ ਮੀਡੀਆ ਉੱਪਰ ਪਈਆਂ ਹੋਈਆਂ ਅਨੇਕਾਂ ਵੀਡੀਓਜ਼ ਵਿਚ ਪਾਕਿਸਤਾਨ ਦੇ ਬਹੁਤ ਸਾਰੇ ਛੋਟੀ ਤੇ ਵੱਡੀ ਉਮਰ ਦੇ ਲੋਕ ਸ਼ਰ੍ਹੇਆਮ ਇਹ ਗੱਲ ਆਖਦੇ ਹਨ ਕਿ ਪਾਕਿਸਤਾਨ ਅੰਦਰ ਰਹਿੰਦੇ ਗ਼ੈਰ-ਮੁਸਲਮਾਨਾਂ ਭਾਵ ਹਿੰਦੂਆਂ ਅਤੇ ਸਿੱਖਾਂ ਨੂੰ ਜਾਂ ਤਾਂ ਮਾਰ ਦੇਣਾ ਚਾਹੀਦਾ ਹੈ ਜਾਂ ਮੁਸਲਮਾਨ ਬਣਾ ਦੇਣਾ ਚਾਹੀਦਾ ਹੈ, ਇਸਦੇ ਨਾਲ ਹੀ ਇਹ ਵੀ ਕਿਹਾ ਜਾਂਦਾ ਹੈ ਕਿ ਭਾਰਤ ਦੇ ਲੋਕਾਂ ਨੂੰ ਮਾਰਨਾ ਚਾਹੀਦਾ ਹੈ, ਜਿਸਦੀ ਸਪੱਸ਼ਟ ਉਦਾਹਰਨ ਪਾਕਿਸਤਾਨ ਅੰਦਰ ਸਿੱਖਾਂ ਤੇ ਹਿੰਦੂਆਂ ਦੇ ਤਰਸਯੋਗ ਹਾਲਾਤ ਹਨ।

ਪਾਕਿਸਤਾਨ ਅੰਦਰ ਸਿੱਖ ਇਸਤਰੀਆਂ ਨੂੰ ਅਗਵਾ ਕਰ ਕੇ ਜ਼ਬਰੀ ਮੁਸਲਮਾਨ ਬਣਾਏ ਜਾਣ ਦੀਆਂ ਅਨੇਕਾਂ ਘਟਨਾਵਾਂ ਸਾਹਮਣੇ ਆ ਚੁੱਕੀਆਂ ਹਨ। ਕਰੀਬ ੪-੫ ਸਾਲ ਪਹਿਲਾਂ ਸ੍ਰੀ ਨਨਕਾਣਾ ਸਾਹਿਬ ਦੇ ਇਕ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਿੰਘ ਦੀ ੧੯ ਸਾਲਾ ਧੀ ਨੂੰ ਘਰੋਂ ਅਗਵਾ ਕਰ ਕੇ ਉਸਦਾ ਜ਼ਬਰਦਸਤੀ ਨਿਕਾਹ ਇਕ ਮੁਸਲਮਾਨ ਮਰਦ ਨਾਲ ਕਰਵਾ ਕੇ ਉਸ ਦਾ ਧਰਮ ਪਰਿਵਰਤਨ ਕਰ ਦਿੱਤਾ ਗਿਆ। ਗ੍ਰੰਥੀ ਸਿੰਘ ਤੇ ਉਸ ਦੇ ਪਰਿਵਾਰ ਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਦਿੱਤੀਆਂ ਗਈਆਂ ਸਨ। ਇਸ ਘਟਨਾ ਤੋਂ ਕਈ ਤੱਥ ਸਪੱਸ਼ਟ ਹੁੰਦੇ ਹਨ ਜਿਵੇਂ ਕਿ- **(ੳ)** ਇਹ ਘਟਨਾ ਪਾਕਿਸਤਾਨ ਅੰਦਰ ਸਿੱਖਾਂ ਉੱਪਰ ਕੀਤੇ ਜਾਂਦੇ ਅੱਤਿਆਚਾਰ ਦੀ ਤਸਵੀਰ ਹੈ। ਸਿੱਖ ਲੜਕੀ ਨੂੰ ਉਸ ਦਾ ਪਰਿਵਾਰ ਕਤਲ ਕਰਨ ਦੀ ਧਮਕੀ ਦੇ ਕੇ ਉਸਦਾ ਨਿਕਾਹ ਮੁਸਲਮਾਨ ਨਾਲ ਕਰਵਾ ਕੇ ਉਸ ਦਾ ਧਰਮ ਪਰਿਵਰਤਨ ਕੀਤਾ ਜਾਂਦਾ ਹੈ। **(ਅ)** ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਿੰਘ ਦੀ ਧੀ ਨੂੰ ਅਗਵਾ ਕਰਨ ਦੀ ਇਹ ਘਟਨਾ ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਅਜੋਕੇ

ਸਮੇਂ ਵੀ ਪਾਕਿਸਤਾਨ ਦੇ ਕੱਟੜਪੰਥੀ ਮੁਸਲਮਾਨ ਸਿੱਖ ਧਰਮ ਦੀ ਅਤੇ ਸਿੱਖਾਂ ਦੀ ਹੋਂਦ ਖ਼ਤਮ ਕਰਨ ਲਈ ਕਾਰਜਸ਼ੀਲ ਹਨ। **(ਏ)** ਗ੍ਰੰਥੀ ਸਿੰਘ ਤੇ ਉਸ ਦੇ ਪਰਿਵਾਰ ਦੀ ਪੁਲਿਸ ਵੱਲੋਂ ਸ਼ਿਕਾਇਤ ਦਰਜ ਨਹੀਂ ਕੀਤੀ ਗਈ ਸੀ ਜੋ ਇਸ ਗੱਲ ਦਾ ਸਬੂਤ ਹੈ ਕਿ ਪਾਕਿਸਤਾਨ ਦੇ ਪ੍ਰਸ਼ਾਸਨ ਅਤੇ ਸਰਕਾਰ ਦੀ ਮਿਲੀਭੁਗਤ ਨਾਲ ਅਜਿਹੀਆਂ ਘਟਨਾਵਾਂ ਨੂੰ ਅੰਜਾਮ ਦਿੱਤਾ ਜਾਂਦਾ ਹੈ। **(ਸ)** ਇਨਸਾਫ ਨਾ ਮਿਲਣ ਕਾਰਨ ਗ੍ਰੰਥੀ ਸਿੰਘ ਦੇ ਪਰਿਵਾਰ ਵੱਲੋਂ ਆਪਣੇ-ਆਪ ਨੂੰ ਅੱਗ ਲਗਾਉਣ ਦੀ ਗੱਲ ਕਹਿਣ ਵਾਲੀ ਵੀਡੀਓ ਸੋਸ਼ਲ ਮੀਡੀਆ ਉਪਰ ਫੈਲਣ ਕਾਰਨ ਪਾਕਿਸਤਾਨ ਸਰਕਾਰ ਨੇ ਇਸ ਵੱਲ ਧਿਆਨ ਦਿੱਤਾ ਸੀ। **(ਹ)** ਇੱਕ ਗ੍ਰੰਥੀ ਸਿੰਘ ਦੀ ਹਾਲਤ ਤੋਂ ਸਪੱਸ਼ਟ ਹੁੰਦਾ ਹੈ ਕਿ ਪਾਕਿਸਤਾਨ ਦੀ ਧਰਤੀ ਉੱਪਰੋਂ ਬਹੁਤ ਸਾਰੇ ਸਿੱਖਾਂ ਨੂੰ ਮਾਰ-ਮੁਕਾਇਆ ਗਿਆ ਜਾਂ ਮੁਸਲਮਾਨ ਬਣਾ ਦਿੱਤਾ ਗਿਆ, ਜੋ ਵਰਤਾਰਾ ਅੱਜ ਵੀ ਜਾਰੀ ਹੈ।

**ਮੁਸਲਮਾਨਾਂ ਵੱਲੋਂ ਭਾਰਤ ਅੰਦਰ ਸਿੱਖਾਂ ਦੇ ਧਰਮ ਪਰਿਵਰਤਨ-** ਸੰਨ ੨੦੧੧ ਵਿਚ ਪ੍ਰਕਾਸ਼ਿਤ ਹੋਈ ਸ. ਮਨਮੋਹਨ ਸਿੰਘ ਜੰਮੂ ਦੀ ਕਿਤਾਬ 'ਸਿੱਖ ਮੁਟਿਆਰਾਂ 'ਤੇ ਮਨੋਵਿਗਿਆਨਕ ਹਮਲਾ- ਸੁਆਲ ਕੌਮੀ ਗ਼ੈਰਤ ਦਾ' ਵਿਚ ਜੰਮੂ-ਕਸ਼ਮੀਰ ਅੰਦਰ ਮੁਸਲਮਾਨਾਂ ਵੱਲੋਂ ਸਿੱਖ ਇਸਤਰੀਆਂ ਨੂੰ ਵਰਗਲਾਉਣ, ਅਗਵਾ ਕਰਨ, ਉਨ੍ਹਾਂ ਦੇ ਧਰਮ ਪਰਿਵਰਤਨ ਕਰ ਦੇਣ, ਪਾਕਿਸਤਾਨ ਭੇਜਣ ਦੀਆਂ ਅਤੇ ਉਨ੍ਹਾਂ ਸਿੱਖ ਮਾਪਿਆਂ ਦੀ ਪੀੜ੍ਹ ਤੇ ਤਰਸਯੋਗ ਹਾਲਾਤਾਂ ਬਾਰੇ ਅਨੇਕਾਂ ਸੱਚੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ, ਜੋ ਅਜ਼ਾਦ ਭਾਰਤ ਦੇ ਜੰਮੂ-ਕਸ਼ਮੀਰ ਅੰਦਰ ਸਿੱਖਾਂ ਦੇ ਖੌਫਨਾਕ ਹਾਲਾਤਾਂ ਦੀ ਤਸਵੀਰ ਹੈ। ਭਾਰਤ ਦੇ ਹੋਰਨਾਂ ਰਾਜਾਂ ਅੰਦਰ ਵੀ ਸਿੱਖ ਇਸਤਰੀਆਂ ਨੂੰ ਮੁਸਲਮਾਨ ਬਣਾਏ ਜਾਣ ਦੀਆਂ ਘਟਨਾਵਾਂ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ, ਜੋ ਸਿੱਖ ਕੌਮ ਉੱਪਰ ਵੱਡਾ ਹਮਲਾ ਹੈ।

**(ੳ) ਜੰਮੂ-ਕਸ਼ਮੀਰ ਅੰਦਰ ਧਾਰਾ ੩੭੦ ਸਮੇਂ-** ਜੰਮੂ-ਕਸ਼ਮੀਰ ਦੇ ਸਿੱਖਾਂ ਪਾਸੋਂ ਪ੍ਰਾਪਤ ਹੋਈ ਜਾਣਕਾਰੀ ਅਨੁਸਾਰ ਧਾਰਾ ੩੭੦ ਦੇ ਚੱਲਦਿਆਂ ਉੱਥੇ ਸਿੱਖਾਂ ਦੀ ਕੋਈ ਸੁਣਵਾਈ ਨਹੀਂ ਸੀ ਕੀਤੀ ਜਾਂਦੀ। ਮੁਸਲਮਾਨਾਂ ਵੱਲੋਂ ਸਿੱਖਾਂ ਦੀਆਂ ਧੀਆਂ-ਭੈਣਾਂ ਨੂੰ ਵਰਗਲਾਉਣ ਅਤੇ ਅਗਵਾ ਕਰ ਲੈਣ ਦੀ ਸੂਰਤ ਵਿਚ ਉੱਥੋਂ ਦੇ ਪ੍ਰਸ਼ਾਸਨ ਤੇ ਸਰਕਾਰ ਵੱਲੋਂ ਸਿੱਖਾਂ ਦੀ ਅਵਾਜ਼ ਅਣਸੁਣੀ ਕਰ ਦਿੱਤੀ ਜਾਂਦੀ ਸੀ, ਬਿਲਕੁਲ ਉਸੇ ਤਰ੍ਹਾਂ ਜਿਵੇਂ ਪਾਕਿਸਤਾਨ ਅੰਦਰ ਸਿੱਖਾਂ ਤੇ ਹਿੰਦੂਆਂ ਉਪਰ ਜ਼ੁਲਮ ਕੀਤਾ ਜਾਂਦਾ ਹੈ। ਪੀੜ੍ਹਤ ਪਰਿਵਾਰਾਂ ਵੱਲੋਂ ਡਰ ਕਾਰਨ ਆਪਣੀ ਗੱਲ ਵੀ ਖੁੱਲ੍ਹ ਕੇ ਸਮਾਜ ਸਾਹਮਣੇ ਨਹੀਂ ਰੱਖੀ ਜਾਂਦੀ ਸੀ। ਇਸ ਦਾ ਮੁੱਖ ਕਾਰਨ ਉੱਥੇ ਮੁਸਲਿਮ ਰਾਜਨੀਤਿਕ ਪਾਰਟੀਆਂ ਦਾ ਕਾਬਜ਼ ਹੋਣਾ ਸੀ ਜੋ ਅਜਿਹੀਆਂ ਕਾਰਵਾਈਆਂ ਨੂੰ ਸ਼ਹਿ ਦਿੰਦੀਆਂ ਸਨ।

**(ਅ) ਧਾਰਾ ੩੭੦ ਹਟਾਉਣ ਤੋਂ ਬਾਅਦ-** ਜੰਮੂ-ਕਸ਼ਮੀਰੀ ਸਿੱਖਾਂ ਅਨੁਸਾਰ ਧਾਰਾ ੩੭੦ ਹਟਾ ਦੇਣ ਤੋਂ ਬਾਅਦ ਸਿੱਖਾਂ ਅਤੇ ਹਿੰਦੂਆਂ ਉੱਪਰ ਹੁੰਦੇ ਜ਼ੁਲਮਾਂ ਨੂੰ ਠੱਲ੍ਹ ਪਈ ਹੈ

ਅਤੇ ਹੁਣ ਉਹ ਕੁਝ ਸੁਰੱਖਿਅਤ ਮਹਿਸੂਸ ਕਰਦੇ ਹਨ ਕਿਉਂਕਿ ਪ੍ਰਸ਼ਾਸਨ ਵੱਲੋਂ ਉਨ੍ਹਾਂ ਦੀ ਸੁਣਵਾਈ ਕੀਤੀ ਜਾਂਦੀ ਹੈ। ਧਾਰਾ ੩੭੦ ਸਮੇਂ ਸੁਰੱਖਿਆ ਪੱਖੋਂ ਉਨ੍ਹਾਂ ਨੂੰ ਇੰਝ ਜਾਪਦਾ ਸੀ ਜਿਵੇਂ ਉਹ ਪਾਕਿਸਤਾਨ ਵਿਚ ਰਹਿੰਦੇ ਹੋਣ।

**ਲਵ-ਜਿਹਾਦ-** ਲਵ-ਜਿਹਾਦ ਬਾਰੇ ਇੰਟਰਨੈੱਟ ਉੱਪਰ ਬਹੁਤ ਸਾਰੀਆਂ ਮੀਡੀਆ ਰਿਪੋਰਟਾਂ ਮੌਜੂਦ ਹਨ। ਇਨ੍ਹਾਂ ਰਿਪੋਰਟਾਂ ਵਿਚ ਮੁਸਲਮਾਨਾਂ ਵੱਲੋਂ ਚਲਾਏ ਜਾਂਦੇ ਲਵ-ਜਿਹਾਦ ਬਾਰੇ ਖੁਲਾਸੇ ਕੀਤੇ ਗਏ ਹਨ ਕਿ ਕਿਵੇਂ ਗ਼ੈਰ-ਮੁਸਲਿਮ ਇਸਤਰੀਆਂ ਨੂੰ ਵਰਗਲਾ ਕੇ ਮੁਸਲਮਾਨ ਬਣਾਇਆ ਜਾ ਜਾਂਦਾ ਹੈ। ਇਸਦਾ ਸ਼ਿਕਾਰ ਹੋਈਆਂ ਅਨੇਕਾਂ ਹਿੰਦੂ ਇਸਤਰੀਆਂ ਨੇ ਮੀਡੀਆ ਸਾਹਮਣੇ ਹੱਡ-ਬੀਤੀਆਂ ਦੱਸੀਆਂ ਹਨ। ਹਿੰਦੂ ਇਸਤਰੀਆਂ ਨੂੰ ਅਜਿਹੇ ਵਰਤਾਰੇ ਤੋਂ ਬਚਾਉਣ ਲਈ ਹਿੰਦੂ ਕੌਮ ਵੱਲੋਂ ਜਾਗਰੂਕਤਾ ਮੁਹਿੰਮ ਰਾਹੀਂ ਜੋ ਜਾਣਕਾਰੀ ਦਿੱਤੀ ਗਈ ਹੈ ਉਹ ਸਿੱਖ ਕੌਮ ਲਈ ਵੀ ਬੇਹੱਦ ਗੰਭੀਰ ਤੇ ਚਿੰਤਾਜਨਕ ਹੈ।

**ਸੱਚੇ ਮੁਸਲਮਾਨਾਂ ਨੂੰ ਸਵਾਲ-** ਜੇਕਰ ਹੋਰਨਾਂ ਧਰਮਾਂ ਦੀਆਂ ਇਸਤਰੀਆਂ ਨੂੰ ਅਗਵਾ ਕਰਨਾ, ਵਰਗਲਾਉਣਾ, ਸਰੀਰਕ ਸੋਸ਼ਣ ਕਰਨਾ, ਧਰਮ ਪਰਿਵਰਤਨ ਕਰਨਾ ਅਤੇ ਉਨ੍ਹਾਂ ਦਾ ਜ਼ਬਰੀ ਨਿਕਾਹ ਕਿਸੇ ਮੁਸਲਮਾਨ ਮਰਦ ਨਾਲ ਕਰ ਦੇਣਾ, ਆਦਿ ਮੁਸਲਮਾਨਾਂ ਅੰਦਰ ਧਾਰਮਿਕ ਤੌਰ 'ਤੇ ਪ੍ਰਵਾਨ ਨਹੀਂ ਕੀਤਾ ਜਾਂਦਾ ਤਾਂ ਅਜਿਹੀ ਕਾਰਵਾਈ ਵਿਚ ਮੌਲਵੀਆਂ ਜਾਂ ਮੁਸਲਿਮ ਧਾਰਮਿਕ ਆਗੂਆਂ ਦੀ ਸ਼ਮੂਲੀਅਤ ਕਿਵੇਂ ਜਾਇਜ਼ ਹੋਈ? ਮੁਸਲਮਾਨਾਂ ਦੀਆਂ ਧਾਰਮਿਕ ਸੰਸਥਾਵਾਂ ਵੱਲੋਂ ਇਸ ਵਰਤਾਰੇ ਵਿਰੁੱਧ ਅਵਾਜ਼ ਬੁਲੰਦ ਕਿਉਂ ਨਹੀਂ ਕੀਤੀ ਗਈ? ਅਜਿਹੀ ਗੰਦੀ ਸੋਚ ਵਾਲੇ ਲੋਕਾਂ ਖ਼ਿਲਾਫ ਸਖ਼ਤ ਕਾਰਵਾਈ ਕਿਉਂ ਨਹੀਂ ਕੀਤੀ ਗਈ? ਇਸ ਵਰਤਾਰੇ ਨੂੰ ਰੋਕਣ ਲਈ ਜਨਤਕ ਪ੍ਰਚਾਰ ਕਿਉਂ ਨਹੀਂ ਕੀਤਾ ਗਿਆ? ਕੀ ਸੱਚੇ ਮੁਸਲਮਾਨਾਂ ਦੀ ਚੁੱਪ ਇਸ ਵਰਤਾਰੇ ਪ੍ਰਤੀ ਸਿੱਧੀ-ਅਸਿੱਧੀ ਸਹਿਮਤੀ ਨਹੀਂ ਹੈ? ਕੀ ਸੱਚੇ ਮੁਸਲਮਾਨਾਂ ਨੂੰ ਮੁਸਲਿਮ ਧਰਮ ਨਾਲ ਸੰਬੰਧਿਤ ਲੋਕਾਂ ਵੱਲੋਂ ਮਨੋਵਿਗਿਆਨਕ ਤਕਨੀਕਾਂ ਰਾਹੀਂ ਸਿੱਖ ਤੇ ਹਿੰਦੂ ਇਸਤਰੀਆਂ ਉੱਪਰ ਕੀਤੇ ਜਾਂਦੇ ਹਮਲਿਆਂ ਨੂੰ ਰੋਕਣ ਲਈ ਅੱਗੇ ਨਹੀਂ ਆਉਣਾ ਚਾਹੀਦਾ? ਕੀ ਇਹ ਸਵਾਲ ਮੁਸਲਮਾਨਾਂ ਦੀ ਸਿੱਖਾਂ ਅਤੇ ਹਿੰਦੂਆਂ ਪ੍ਰਤੀ ਸੋਚ ਨੂੰ ਪ੍ਰਗਟ ਕਰਦੇ ਹਨ?

ਹਰ ਧਰਮ ਵਿਚ ਚੰਗੇ ਤੇ ਮਾੜੇ ਲੋਕ ਹੁੰਦੇ ਹਨ ਪਰੰਤੂ ਧਾਰਮਿਕ ਵਿਚਾਰਧਾਰਾ ਦੀ ਆੜ ਵਿਚ ਜਦੋਂ ਕਿਸੇ ਦੂਜੇ ਧਰਮ ਦੇ ਲੋਕਾਂ ਉੱਪਰ ਹਮਲਾ ਕੀਤਾ ਜਾਂਦਾ ਹੈ ਤਾਂ ਹਮਲਾਵਰਾਂ ਦੇ ਧਰਮ ਦੇ ਹੋਰਨਾਂ ਲੋਕਾਂ ਵੱਲੋਂ ਉਸ ਵਿਚਾਰਧਾਰਾ ਦਾ ਖੰਡਨ ਕਰਨਾ ਅਤੇ ਉਨ੍ਹਾਂ ਲੋਕਾਂ ਨੂੰ ਰੋਕਣਾ ਬੇਹੱਦ ਜ਼ਰੂਰੀ ਹੋ ਜਾਂਦਾ ਹੈ। ਜੇਕਰ ਅਜਿਹਾ ਨਹੀਂ ਹੁੰਦਾ ਤਾਂ ਉਸ ਧਰਮ ਦੇ ਲੋਕਾਂ ਨੂੰ ਸਮੁੱਚੇ ਰੂਪ ਵਿਚ ਉਸ ਵਿਚਾਰਧਾਰਾ ਦੇ ਹਿਮਾਇਤੀ ਸਮਝਿਆ ਜਾ ਸਕਦਾ ਹੈ। ਇਸ ਲਈ ਬੇਹੱਦ ਜ਼ਰੂਰੀ ਹੈ ਕਿ ਭਾਈਚਾਰਕ ਸਾਂਝ, ਅਮਨ-ਸ਼ਾਂਤੀ ਅਤੇ ਸਹਿਹੋਂਦ ਦੀ ਭਾਵਨਾ ਦਾ ਪ੍ਰਗਟਾਵਾ ਕਰਦਿਆਂ ਮੁਸਲਿਮ ਧਾਰਮਿਕ ਸੰਸਥਾਵਾਂ ਇਸ ਸੰਬੰਧੀ ਆਪਣਾ ਪੱਖ ਸਪੱਸ਼ਟ ਕਰਨ ਅਤੇ ਅਜਿਹਾ ਕਰਨ ਵਾਲੇ ਮੁਸਲਮਾਨਾਂ ਵਿਰੁੱਧ ਸਖ਼ਤ ਕਾਰਵਾਈ ਕਰਨ। ***ਚਲਦਾ...***

# ਇਤਿਹਾਸਕਾਰ ਪ੍ਰਿੰਸੀਪਲ ਸਵਰਨ ਸਿੰਘ ਚੂਸਲੇਵੜ ਨੂੰ ਚੇਤੇ ਕਰਦਿਆਂ

*-ਡਾ. ਹਰਪ੍ਰੀਤ ਕੌਰ**

ਸਿੱਖ ਇਤਿਹਾਸ ਨੂੰ ਲਿਖਤੀ ਰੂਪ ਵਿਚ ਸਾਂਭਣ ਵਾਲੇ ਇਤਿਹਾਸਕਾਰਾਂ ਵਿਚ ਪ੍ਰਿੰਸੀਪਲ ਸਵਰਨ ਸਿੰਘ ਜੀ ਚੂਸਲੇਵੜ ਦੀ ਅਹਿਮ ਭੂਮਿਕਾ ਹੈ। ਸਿੱਖ ਇਤਿਹਾਸ ਪੜ੍ਹਨਾ ਅਤੇ ਲਿਖਣਾ ਉਨ੍ਹਾਂ ਦੀ ਰੂਹ ਦੀ ਖੁਰਾਕ ਸੀ। ਇਤਿਹਾਸ ਲਿਖਣਾ ਉਨ੍ਹਾਂ ਦਾ ਕਿੱਤਾ ਨਹੀਂ ਸੀ ਸਗੋਂ ਉਨ੍ਹਾਂ ਦੀ ਜਿੰਦ-ਜਾਨ ਸੀ। ਸ. ਕਰਮ ਸਿੰਘ ਹਿਸਟੋਰੀਅਨ ਦੀਆਂ ਪੈੜ੍ਹਾਂ 'ਤੇ ਚਲਦੇ ਪ੍ਰਿੰ. ਸਾਹਿਬ ਦਾ ਜੀਵਨ ਮਨੋਰਥ ਸਿੱਖ ਇਤਿਹਾਸ ਦੀਆਂ ਪੈੜ੍ਹਾਂ ਲੱਭਣੀਆਂ, ਇਤਿਹਾਸ ਦਾ ਅਧਿਐਨ ਕਰਨਾ ਅਤੇ ਕਲਮਬੱਧ ਕਰ ਕੇ ਪਾਠਕਾਂ ਦੀ ਝੋਲੀ ਵਿਚ ਪਾਉਣਾ ਸੀ। ਉਹ ਆਪਣੇ ਜੀਵਨ ਦੇ ਅੰਤਿਮ ਸਮੇਂ ਵੀ ਇਸ ਕਾਰਜ ਵਿਚ ਯਤਨਸ਼ੀਲ ਸਨ। ਉਨ੍ਹਾਂ ਨੂੰ ਆਪਣੇ ਪੁਰਖਿਆਂ ਨਾਲ ਅਸੀਮ ਪਿਆਰ ਸੀ, ਇਸੇ ਲਈ ਉਨ੍ਹਾਂ ਬਿਨਾਂ ਕਿਸੇ ਲਾਲਚ ਦੇ ਨਿਸ਼ਕਾਮ ਭਾਵਨਾ ਨਾਲ ਆਪਣੀ ਕਲਮ ਨੂੰ ਚਲਾਈ ਰੱਖਿਆ। ਆਪਣੇ ਅੰਤਿਮ ਸਮੇਂ ਬੇਸ਼ਕ ਸਰੀਰਕ ਤੌਰ 'ਤੇ ਪ੍ਰਿੰ. ਸਾਹਿਬ ਬਜ਼ੁਰਗੀ ਅਵਸਥਾ ਵਿਚ ਸਨ ਪਰ ਕੰਮ ਕਰਨ ਦਾ ਜਜ਼ਬਾ ਅਜੇ ਵੀ ਜੁਆਨਾਂ ਵਾਲਾ ਸੀ। ਆਪਣੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਤੱਥਾਂ ਸਮੇਤ ਉਨ੍ਹਾਂ ਨੂੰ ਹੂ-ਬ-ਹੂ ਯਾਦ ਸਨ। ਹਥਲੇ ਲੇਖ ਵਿਚ ਪ੍ਰਿੰਸੀਪਲ ਸਵਰਨ ਸਿੰਘ ਜੀ ਦੇ ਜੀਵਨ ਬਾਰੇ ਸੰਖੇਪ ਵਿਚ ਜਾਣਕਾਰੀ ਪ੍ਰਦਾਨ ਕੀਤੀ ਗਈ ਹੈ। ਜੀਵਨ ਸੰਬੰਧੀ ਘਟਨਾਵਾਂ ਉਨ੍ਹਾਂ ਨਾਲ ਕੀਤੀ ਨਿੱਜੀ ਮੁਲਾਕਾਤ 'ਤੇ ਆਧਾਰਿਤ ਹਨ।

ਪ੍ਰਿੰ. ਸਵਰਨ ਸਿੰਘ ਜੀ ਦੇ ਵਡ-ਵਡੇਰੇ ਸ੍ਰੀ ਖਡੂਰ ਸਾਹਿਬ ਦੇ ਰਹਿਣ ਵਾਲੇ ਕਿਸਾਨ ਸਨ ਜੋ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਸ੍ਰੀ ਖਡੂਰ ਸਾਹਿਬ ਤੋਂ ਪੱਟੀ ਦੇ ਇਲਾਕੇ ਵਿਚਲੇ ਪਿੰਡ ਚੂਸਲੇਵੜ ਆ ਵਸੇ ਸਨ। ਇਸ ਪਿੰਡ ਦੇ ਬਾਹਰ ਪਿੱਪਲ ਥੱਲੇ ਸਿੰਘਾਂ ਅਤੇ ਮੁਸਲਿਮ ਹਾਕਮ ਚੂਸੇਖਾਨ ਵਿਚਕਾਰ ਜੰਗ ਹੋਈ ਜਿਸ ਵਿਚ ਸਿੰਘਾਂ ਨੇ ਫ਼ਤਹ ਹਾਸਲ ਕੀਤੀ ਸੀ। ਚੂਸਲੇਵੜ ਪਿੰਡ ਚੂਸੇਖਾਨ ਪਠਾਣ ਦੇ ਨਾਂ ਉੱਪਰ ਵਸਿਆ ਹੋਇਆ ਹੈ ਅਤੇ ਵਰਤਮਾਨ ਸਮੇਂ ਜ਼ਿਲ੍ਹਾ ਤਰਨਤਾਰਨ ਵਿਚ ਸਥਿਤ ਹੈ।

ਪ੍ਰਿੰ. ਸਵਰਨ ਸਿੰਘ ਜੀ ਦੇ ਦਾਦਾ ਜੀ ਦਾ ਨਾਂ ਸ. ਬੂੜ ਸਿੰਘ ਅਤੇ ਪੜਦਾਦਾ ਜੀ ਦਾ ਨਾਂ ਸ. ਗੰਡਾ ਸਿੰਘ ਸੀ। ਆਪ ਜੀ ਦੇ ਪਿਤਾ ਸ. ਅਰਜਨ ਸਿੰਘ ਅਤੇ ਮਾਤਾ

** ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. ੯੬੪੬੭੮੫੯੯੮*

ਬੀਬੀ ਬਲਵੰਤ ਕੌਰ ਸਨ। ਬੀਬੀ ਬਲਵੰਤ ਕੌਰ ਪਿੰਡ ਬਾਠ ਜ਼ਿਲ੍ਹਾ ਤਰਨ ਤਾਰਨ ਦੇ ਰਹਿਣ ਵਾਲੇ ਸਨ। ਪਿਤਾ ਸ. ਅਰਜਨ ਸਿੰਘ ਅਤੇ ਮਾਤਾ ਬਲਵੰਤ ਕੌਰ ਦੇ ਗ੍ਰਿਹ ਵਿਖੇ ਸ. ਸਵਰਨ ਸਿੰਘ ਦਾ ਜਨਮ ਪਿੰਡ ਚੂਸਲੇਵੜ ਵਿਖੇ ੧੧ ਅਗਸਤ, ੧੯੩੦ ਈ. ਨੂੰ ਹੋਇਆ। ਸ. ਸਵਰਨ ਸਿੰਘ ਜੀ ਆਪਣੇ ਮਾਪਿਆਂ ਦੀ ਪਲੇਠੀ ਔਲਾਦ ਸਨ। ਆਪ ਜੀ ਦੇ ਸੱਤ ਭੈਣ-ਭਰਾਵਾਂ ਵਿਚ ਪੰਜ ਭਰਾ: ਸ. ਸੁਰਜੀਤ ਸਿੰਘ, ਸ. ਗੁਲਜ਼ਾਰ ਸਿੰਘ, ਸ. ਦਿਲਬਾਗ ਸਿੰਘ, ਸ. ਸਤਪਾਲ ਸਿੰਘ, ਸ. ਇਕਬਾਲ ਸਿੰਘ ਅਤੇ ਦੋ ਭੈਣਾਂ ਬੀਬੀ ਕਿਰਪਾਲ ਕੌਰ ਅਤੇ ਬੀਬੀ ਹਰਭਜਨ ਕੌਰ ਹਨ। ਇਸ ਤਰ੍ਹਾਂ ਆਪ ਜੀ ਅੱਠ ਭੈਣ ਭਰਾ ਸਨ। (ਕੁਝ ਭਰਾ ਅਕਾਲ ਚਲਾਣਾ ਕਰ ਚੁੱਕੇ ਹਨ।)

ਆਪ ਜੀ ਨੂੰ ਗੁਰਸਿੱਖੀ ਜੀਵਨ ਅਤੇ ਪੜ੍ਹਨ ਦੀ ਦਾਤ ਵਿਰਸੇ ਵਿਚ ਪ੍ਰਾਪਤ ਹੋਈ ਸੀ, ਕਿਉਂਕਿ ਪਿਤਾ ਸ. ਅਰਜਨ ਸਿੰਘ ਕਿਤਾਬਾਂ ਪੜ੍ਹਨ ਦਾ ਸ਼ੌਂਕ ਰੱਖਦੇ ਸਨ। ਲਗਪਗ ੧੯੩੫-੩੬ ਈ. ਵਿਚ ਪ੍ਰਿੰ. ਸਵਰਨ ਸਿੰਘ ਨੇ ਪਿੰਡ ਚੂਸਲੇਵੜ ਦੇ ਪ੍ਰਾਇਮਰੀ ਸਕੂਲ ਵਿਚ ਦਾਖਲਾ ਲਿਆ। ਛੇਵੀਂ ਤੋਂ ਦਸਵੀਂ ਤਕ ਪੜ੍ਹਾਈ ਡੀ. ਏ. ਵੀ. ਸਕੂਲ ਪੱਟੀ ਤੋਂ ਕੀਤੀ। ਪੜ੍ਹਾਈ ਦੇ ਨਾਲ-ਨਾਲ ਖੇਡਾਂ ਵਿਚ ਵੀ ਬੜੇ ਹੋਣਹਾਰ ਸਨ। ਛੇਵੀਂ ਕਲਾਸ ਵਿਚ ਪੜ੍ਹਦਿਆਂ ਸਕੂਲ ਤੋਂ ਆਉਣ ਉਪਰੰਤ ਦੋ ਹਜ਼ਾਰ ਬੈਠਕ ਅਤੇ ਪੰਝੀ ਸੌ ਡੰਡ ਮਾਰਦੇ ਸਨ। ਸਕੂਲ ਅਤੇ ਕਾਲਜ ਵਿਚ ਪੜ੍ਹਦਿਆਂ ਸ. ਸਵਰਨ ਸਿੰਘ ਸੌਂਚੀ, ਕਬੱਡੀ ਤੇ ਗੱਤਕੇ ਦੇ ਬਹੁਤ ਵਧੀਆ ਖਿਡਾਰੀ ਰਹੇ। ਇਨ੍ਹਾਂ ਖੇਡਾਂ ਦੇ ਨਾਲ-ਨਾਲ ਆਪ ਬਹੁਤ ਵਧੀਆ ਨਿਸ਼ਾਨੇਬਾਜ਼ ਸਨ।

ਛੋਟੀ ਉਮਰ ਤੋਂ ਹੀ ਸਿੱਖ ਇਤਿਹਾਸ ਨਾਲ ਏਨਾ ਲਗਾਅ ਹੋ ਗਿਆ ਕਿ ਸਿੱਖ ਯਾਦਗਾਰਾਂ ਦੇਖਣ ਲਈ ਕਈ ਕਈ ਮੀਲਾਂ ਦਾ ਪੈਂਡਾ ਤੈਅ ਕਰ ਜਾਂਦੇ ਸਨ। ਪ੍ਰਿੰ. ਸਵਰਨ ਸਿੰਘ ਨੇ ਆਪਣੇ ਪਿਤਾ ਜੀ ਤੋਂ ਸਭਰਾਵਾਂ ਦੀ ਜੰਗ (੧੦ ਫਰਵਰੀ, ੧੮੪੬ ਈ.) ਬਾਰੇ ਸੁਣਿਆ ਸੀ। ਇਸ ਕਰਕੇ ਸਭਰਾਵਾਂ ਦੀ ਜੰਗ ਦੀ ਯਾਦ ਵਿਚ ਜਿਹੜਾ ਮੀਨਾਰ ਅੰਗਰੇਜ਼ਾਂ ਨੇ ਬਣਵਾਇਆ ਸੀ, ਉਸ ਨੂੰ ਦੇਖਣ ਲਈ ਬੜੇ ਉਤਾਵਲੇ ਹੋਏ, ਪਰ ਦੇਖਣ ਦਾ ਮੌਕਾ ਨਹੀਂ ਸੀ ਬਣ ਰਿਹਾ। ਉਸ ਸਮੇਂ ਆਵਾਜਾਈ ਦੇ ਸਾਧਨ ਆਮ ਨਹੀਂ ਸਨ ਹੁੰਦੇ ਅਤੇ ਚੂਸਲੇਵੜ ਤੋਂ ਪਾਰਲੇ ਪਾਸੇ ਸਭਰਾਵਾਂ ਤਕ ਦਾ ਇਕ ਬੱਚੇ ਲਈ ਪੈਦਲ ਸਫ਼ਰ ਤੈਅ ਕਰਨਾ ਔਖਾ ਸੀ। ਇਕ ਦਿਨ ਸਵਰਨ ਸਿੰਘ ਦੇ ਪਿਤਾ ਜੀ ਦਾ ਇਕ ਦੋਸਤ ਆਪਣਾ ਸਾਈਕਲ ਇਨ੍ਹਾਂ ਦੇ ਘਰ ਖੜਾ ਕਰ ਗਿਆ। ਤੜਕਸਾਰ ਉੱਠ ਕੇ ਸਵਰਨ ਸਿੰਘ ਦੇ ਮਨ ਵਿਚ ਖਿਆਲ ਆਇਆ ਕਿ ਪਾਰਲੇ ਸਭਰਾਵਾਂ ਜਾ ਕੇ ਸਿੱਖਾਂ ਅਤੇ ਅੰਗਰੇਜ਼ਾਂ ਦੀ ਜੰਗ ਦੇ ਮੈਦਾਨ ਦੇ ਦਰਸ਼ਨ ਕੀਤੇ ਜਾਣ। ਸਵਰਨ ਸਿੰਘ ਤੜਕਸਾਰ ਸਾਈਕਲ 'ਤੇ ਸਵਾਰ ਹੋ ਕੇ ਇਕੱਲੇ ਹੀ ਸਭਰਾਵਾਂ ਨੂੰ ਚੱਲ ਪਏ। ਸਾਈਕਲ ਦੀ ਹਾਲਤ ਵੀ ਅਜਿਹੀ ਸੀ ਕਿ ਥੋੜ੍ਹਾ ਚਲਾਉਣ ਤੋਂ ਬਾਅਦ ਉਸਦੀ ਮਾਲ੍ਹ (ਚੈਨ) ਲੱਥ ਜਾਂਦੀ ਸੀ। ਬਾਰ-ਬਾਰ ਮਾਲ੍ਹ ਚੜਾਉਂਦਿਆਂ ਹੋਇਆਂ ਹੱਥ ਮੂੰਹ ਕਾਲਾ

ਕਰਦੇ ਸਤਲੁਜ ਕੰਢੇ ਅੱਪੜੇ ਤਾਂ ਪਤਾ ਲੱਗਾ ਕਿ ਯਾਦਗਾਰ ਦਰਿਆ ਤੋਂ ਪਾਰ ਹੈ ਤੇ ਬੇੜੀ 'ਤੇ ਪਾਰਲੇ ਕੰਢੇ ਜਾਣਾ ਪੈਣਾ ਹੈ। ਸਵਰਨ ਸਿੰਘ ਨੇ ਆਪਣਾ ਸਾਈਕਲ ਕਾਹੀ ਵਿਚ ਲੁਕੋਇਆ ਤੇ ਬੇੜੀ ਵਿਚ ਸਵਾਰ ਹੋ ਕੇ ਪਾਰਲੇ ਸਭਰਾ ਪਹੁੰਚ ਗਏ। ਯਾਦਗਾਰ ਵਾਲੀ ਥਾਂ ਪਹੁੰਚ ਕੇ ਦੇਖਿਆ ਕਿ ਯਾਦਗਾਰ ਖ਼ਸਤਾ ਹਾਲਤ ਵਿਚ ਸੀ ਤੇ ਲੋਕਾਂ ਨੇ ਉੱਥੇ ਪਾਥੀਆਂ ਪੱਥੀਆਂ ਹੋਈਆਂ ਸਨ। ਕੁਝ ਸਮਾਂ ਉੱਥੇ ਰੁਕੇ ਤਾਂ ਫਿਰ ਵਾਪਸੀ ਕਰ ਲਈ। ਵਾਪਸੀ ਸਮੇਂ ਸੂਰਜ ਢਲ ਚੁੱਕਾ ਸੀ ਤੇ ਆਖਰੀ ਬੇੜੀ ਨੇ ਗੱਡਿਆ ਹੋਇਆ ਉਚਾ ਵੰਝ ਪੁੱਟ ਲਿਆ ਸੀ, ਜੋ ਬੇੜੀ ਦੇ ਚੱਲਣ ਦਾ ਸੰਕੇਤ ਸੀ। ਪਰ ਸਵਰਨ ਸਿੰਘ ਬੇੜੀ ਤੋਂ ਏਨੇ ਦੂਰ ਸਨ ਕਿ ਬੇੜੀ ਤਕ ਇਨ੍ਹਾਂ ਦੀ ਆਵਾਜ਼ ਨਹੀਂ ਪਹੁੰਚ ਰਹੀ ਸੀ। ਸਵਰਨ ਸਿੰਘ ਨੇ ਬੇੜੀ ਵੱਲ ਦੌੜਨਾ ਸ਼ੁਰੂ ਕੀਤਾ। ਇਸ ਦੌਰਾਨ ਅਚਾਨਕ ਹੀ ਇਕ ਚੀਤੇ ਦਾ ਬੱਚਾ ਸਾਹਮਣੇ ਆ ਖਲੋਤਾ। ਖੁਸ਼ਕਿਸਮਤੀ ਨਾਲ ਉਸ ਨੇ ਰਸਤਾ ਛੱਡ ਦਿੱਤਾ। ਸਵਰਨ ਸਿੰਘ ਬੇੜੀ ਨੂੰ ਆਵਾਜ਼ਾਂ ਦਿੰਦੇ ਜਾ ਰਹੇ ਸਨ। ਪਰ ਕਿਸੇ ਨੂੰ ਵੀ ਉਨ੍ਹਾਂ ਦੀ ਆਵਾਜ਼ ਨਹੀਂ ਸੁਣੀ ਅਤੇ ਬੇੜੀ ਪਾਣੀ ਵਿਚ ਆਪਣੇ ਰਸਤੇ ਤੁਰ ਪਈ। ਖੁਸ਼ਕਿਸਮਤੀ ਨਾਲ ਇੰਝ ਹੋਇਆ ਕਿ ਕਿਸੇ ਸਵਾਰੀ ਦੀ ਨਿਗਾਹ ਇਸ ਦੌੜੇ ਆ ਰਹੇ ਬੱਚੇ 'ਤੇ ਪਈ ਤਾਂ ਉਹ ਰੁਕ ਗਏ। ਪਰ ਸਵਰਨ ਸਿੰਘ ਨੂੰ ਬੇੜੀ 'ਤੇ ਚੜ੍ਹਨ ਲਈ ਦਰਿਆ ਦੇ ਪਾਣੀ ਵਿਚ ਉਤਰਨਾ ਪਿਆ। ਇਸ ਤਰ੍ਹਾਂ ਉਹ ਪਾਣੀ ਨਾਲ ਭਿੱਜ ਕੇ ਬੇੜੀ ਵਿਚ ਚੜ੍ਹੇ। ਸਵਾਰੀਆਂ ਅਤੇ ਬੇੜੀ ਵਾਲੇ ਤੋਂ ਝਿੜਕਾਂ ਪਈਆਂ ਕਿ ਇਹ ਆਖ਼ਰੀ ਬੇੜੀ ਸੀ। ਇਸ ਸਮੇਂ ਹਨੇਰਾ ਸ਼ੁਰੂ ਹੋ ਗਿਆ ਸੀ ਅਤੇ ਇਹ ਸਾਰਾ ਹੀ ਜੰਗਲ ਸੀ। ਸਵਾਰੀਆਂ ਕਹਿਣ ਲੱਗੀਆਂ ਕਿ ਕਾਕਾ ਤੇਰਾ ਇੱਥੇ ਕੀ ਬਣਦਾ ਜੇ ਅਸੀਂ ਚਲੇ ਜਾਂਦੇ। ਇਸ ਤੋਂ ਪਤਾ ਲੱਗਦਾ ਹੈ ਕਿ ਪ੍ਰਿੰ. ਸਵਰਨ ਸਿੰਘ ਬਚਪਨ ਤੋਂ ਹੀ ਇਤਿਹਾਸਿਕ ਥਾਵਾਂ ਨੂੰ ਵੇਖਣ ਦਾ ਜਨੂੰਨ ਰੱਖਦੇ ਸਨ। ਇਸ ਜਨੂੰਨ ਨੂੰ ਪੂਰਾ ਕਰਨ ਲਈ ਉਹ ਕੋਈ ਨਫ਼ਾ ਨੁਕਸਾਨ ਨਹੀਂ ਵੇਖਦੇ ਸਨ।

ਅੱਠਵੀਂ ਜਮਾਤ ਤਕ ਪੜ੍ਹਦਿਆਂ ਆਪ ਜੀ ਨੇ ਤਿੰਨ ਹਜ਼ਾਰ ਫ਼ਾਰਸੀ ਦੀਆਂ ਕਿਰਿਆਵਾਂ ਯਾਦ ਕਰ ਲਈਆਂ ਸਨ। ਮੁਲਾਕਾਤ ਦੌਰਾਨ ਉਨ੍ਹਾਂ ਦੱਸਿਆ ਕਿ ਉਨ੍ਹਾਂ ਕੋਲ ਵੱਖ-ਵੱਖ ਭਾਸ਼ਾਵਾਂ ਦੀਆਂ ਕਿਰਿਆਵਾਂ ਲਿਖ ਕੇ ੫੨ ਕਾਪੀਆਂ ਸਾਂਭੀਆਂ ਹਨ। ਜਦੋਂ ਆਪ ਹਾਈ ਸਕੂਲ ਵਿਚ ਪੜ੍ਹਦੇ ਸਨ ਤਾਂ ਸਕੂਲ ਦੇ ਸਾਹਮਣੇ ਮਸੀਤ ਦੀ ਕੰਧ 'ਤੇ ਕਲਮਾ ਸ਼ਹਾਦਤ ਲਿਖਿਆ ਸੀ, ਉਸਨੂੰ ਪੜ੍ਹਨ ਦੀ ਕੋਸ਼ਿਸ਼ ਕਰਦਿਆਂ ਹੀ ਅਰਬੀ ਭਾਸ਼ਾ ਸਿੱਖ ਲਈ ਸੀ। ਫ਼ਾਰਸੀ ਭਾਸ਼ਾ ਵਿਚ ਏਨੀ ਮੁਹਾਰਤ ਸੀ ਕਿ ਇਕ ਵਾਰ ਪਹੂਵਿੰਡ ਪਿੰਡ ਦੇ ਕੁਝ ਬੰਦੇ ਇਕ ਰਜਿਸਟਰੀ ਪੜ੍ਹਾਉਣ ਲਈ ਇਨ੍ਹਾਂ ਕੋਲ ਆਏ ਜੋ ਪਹੂਵਿੰਡ ਦੇ ਮੌਲਵੀ ਪਾਸੋਂ ਵੀ ਪੜ੍ਹੀ ਨਹੀਂ ਗਈ ਸੀ। ਸਕੂਲੀ ਵਿੱਦਿਆ ਦੌਰਾਨ ਆਪ ਨੇ ਅੱਠਵੀਂ ਅਤੇ ਦਸਵੀਂ ਵਿੱਚੋਂ ਵਜ਼ੀਫ਼ੇ ਪ੍ਰਾਪਤ ਕੀਤੇ ਸਨ। ਬੀ.ਏ. ਸਿੱਖ ਨੈਸ਼ਨਲ ਕਾਲਜ ਕਾਦੀਆਂ ਅਤੇ ਐੱਮ.ਏ. ਅੰਗਰੇਜ਼ੀ ਪੰਜਾਬ ਯੂਨੀਵਰਸਿਟੀ

ਚੰਡੀਗੜ੍ਹ ਤੋਂ ਕੀਤੀ। ਇਸ ਤੋਂ ਇਲਾਵਾ ਬੀ. ਟੀ. ਅਤੇ ਬੀ. ਐੱਡ. ਦੀ ਪੜ੍ਹਾਈ ਵੀ ਕੀਤੀ। ਪ੍ਰਿੰ. ਸਵਰਨ ਸਿੰਘ ਜੀ ਨੂੰ ਪੰਜਾਬੀ, ਹਿੰਦੀ, ਅੰਗਰੇਜ਼ੀ, ਸੰਸਕ੍ਰਿਤ, ਉਰਦੂ, ਫ਼ਾਰਸੀ, ਤੁਰਕੀ, ਅਰਬੀ, ਪਸ਼ਤੋ, ਸਪੈਨਿਸ਼, ਫਰੈਂਚ ਆਦਿਕ ਭਾਸ਼ਾਵਾਂ ਦਾ ਪੂਰਾ ਗਿਆਨ ਸੀ।

ਆਪ ਜੀ ਦਾ ਅਨੰਦ ਕਾਰਜ ਬੀਬੀ ਗੁਰਬਚਨ ਕੌਰ ਨਾਲ ਹੋਇਆ। ਇਸ ਤੋਂ ਬਾਅਦ ਦੋ ਸਪੁੱਤਰੀਆਂ ਬੀਬੀ ਕੁਲਵੰਤ ਕੌਰ ਅਤੇ ਬੀਬੀ ਗੁਰਮੀਤ ਕੌਰ ਨੇ ਜਨਮ ਲਿਆ।

ਆਰਮੀ ਦਾ ਕਮਿਸ਼ਨ ਟੈਸਟ ਦੇਣ ਤੋਂ ਬਾਅਦ ੧੯੬੨ ਈ. ਵਿਚ ਫ਼ੌਜ ਦੇ ਤੋਪਖਾਨੇ ਵਿਚ ਕਮਿਸ਼ਨ ਅਫ਼ਸਰ ਵਜੋਂ ਭਰਤੀ ਹੋਏ। ਸੱਤ ਸੌ (੭੦੦) ਪ੍ਰਤੀਯੋਗੀਆਂ ਦੁਆਰਾ ਦਿੱਤੀ ਪ੍ਰੀਖਿਆ ਵਿੱਚੋਂ ਸਫ਼ਲਤਾ ਹਾਸਲ ਕੀਤੀ। ੧੯੬੫ ਈ. ਵਿਚ ਭਾਰਤ-ਪਾਕਿਸਤਾਨ ਦੀ ਜੰਗ ਵਿਚ ਹਿੱਸਾ ਲਿਆ। ਇਸ ਜੰਗ ਨਾਲ ਸੰਬੰਧਿਤ ਇਕ ਕਿੱਸਾ ਇਸ ਤਰ੍ਹਾਂ ਹੈ-

੧੯੬੫ ਈ. ਦੀ ਜੰਗ ਸਮੇਂ ਆਪ ਜੀ ਰੈਜੀਮੈਂਟ ਵਿਚ ਸਨ ਜੋ ਰਣਜੀਤ ਸਿੰਘ ਦਿਆਲ ਦੀ ਕਮਾਂਡ ਹੇਠ ਲੜ ਰਹੀ ਸੀ। ਸਾਹਮਣੇ ਪਹਾੜੀ 'ਤੇ ਪਾਕਿਸਤਾਨੀ ਫ਼ੌਜ ਸੀ ਜੋ ਸਿੱਖਾਂ ਨੂੰ ਬੜਾ ਗਲਤ ਬੋਲਦੀ ਸੀ ਤੇ ਗਾਲਾਂ ਕੱਢਦੀ ਸੀ। ਇਕ ਰਾਤ ਪ੍ਰਿੰ. ਸਵਰਨ ਸਿੰਘ ਦੀ ਯੂਨਿਟ ਨੇ ੨੫ ਮੀਲ ਦਾ ਪੈਂਡਾ ਤੈਅ ਕਰ ਕੇ ਪਾਕਿਸਤਾਨੀ ਫ਼ੌਜ 'ਤੇ ਅਜਿਹਾ ਹਮਲਾ ਕੀਤਾ ਕਿ ਉਹ ਪਹਾੜੀ ਛੱਡ ਕੇ ਭੱਜ ਗਏ ਸਨ। ਉਸ ਜੰਗ ਵਿਚ ਦੁਸ਼ਮਣ ਨਾਲ ਹੱਥੋ-ਹੱਥ ਦੀ ਲੜਾਈ ਵਿਚ ਵਰਤੀ ਹੋਈ ਖੋਖਰੀ ਉਨ੍ਹਾਂ ਨੇ ਹਮੇਸ਼ਾ ਸਾਂਭ ਕੇ ਰੱਖੀ।

ਫ਼ੌਜ ਵਿਚ ਨੌਕਰੀ ਕਰਦੇ ਸਮੇਂ ਉਨ੍ਹਾਂ ਨੇ ਆਪਣੇ ਇਤਿਹਾਸ ਪੜ੍ਹਨ ਦੇ ਸ਼ੌਂਕ ਨੂੰ ਵੀ ਜਾਰੀ ਰੱਖਿਆ। ਇਸ ਦੌਰਾਨ ਉਨ੍ਹਾਂ ਨੇ ਬਹੁਤ ਸਾਰੀਆਂ ਥਾਵਾਂ 'ਤੇ ਫ਼ੌਜੀ ਅਤੇ ਪਬਲਿਕ ਲਾਇਬ੍ਰੇਰੀਆਂ ਵਿੱਚੋਂ ਸਿੱਖ ਇਤਿਹਾਸ ਨਾਲ ਸੰਬੰਧਿਤ ਬਹੁਤ ਸਾਰੀ ਸਮੱਗਰੀ ਇਕੱਤਰ ਕੀਤੀ। ਫ਼ੌਜ ਵਿਚ ਜਾਣ ਤੋਂ ਪਹਿਲਾਂ ਆਪ ਜੀ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਖਾਲਸਾ ਕਾਲਜ ਪਟਿਆਲਾ ਦੀ ਲਾਇਬ੍ਰੇਰੀ ਅਤੇ ਹੋਰ ਲਾਇਬ੍ਰੇਰੀਆਂ ਖੰਗਾਲ ਚੁੱਕੇ ਸਨ। ਆਪ ਜੀ ਦਾ ਪੁਸਤਕਾਂ ਨਾਲ ਏਨਾ ਜ਼ਿਆਦਾ ਪਿਆਰ ਸੀ ਕਿ ਲੋੜੀਂਦੀ ਪੁਸਤਕ ਕਿਸੇ ਵੀ ਕੀਮਤ ਉੱਪਰ ਖਰੀਦ ਸਕਦੇ ਸਨ। ਉਨ੍ਹਾਂ ਨੇ ਦੱਸਿਆ ਕਿ ਇਕ ਵਾਰ ਗਵਾਲੀਅਰ ਵਿਚ ਜੰਗਨਾਮਾ ਕਾਜ਼ੀ ਨੂਰ ਮੁਹੰਮਦ ਮਿਲ ਗਿਆ ਪਰ ਉਨ੍ਹਾਂ ਕੋਲ ਜੰਗਨਾਮਾ ਖਰੀਦਣ ਲਈ ਪੂਰੇ ਪੈਸੇ ਨਹੀਂ ਸਨ। ਉਹ ਜੰਗਨਾਮਾ ਖਰੀਦਣ ਲਈ ਕੁਝ ਵੀ ਕਰ ਸਕਦੇ ਹਨ। ਇਸ ਸਮੇਂ ਸਰਦਾਰ ਜੀ ਨੇ ਆਪਣੀ ਘੜੀ ਗਿਰਵੀ ਰੱਖ ਕੇ ਜੰਗਨਾਮਾ ਲਿਆ ਸੀ। ਅਜਿਹਾ ਪ੍ਰੇਮ ਸੀ ਉਨ੍ਹਾਂ ਨੂੰ ਕਿਤਾਬਾਂ ਨਾਲ ਜੋ ਅੰਤਿਮ ਸਮੇਂ ਤਕ ਜਾਰੀ ਰਿਹਾ। ਆਪ ਜੀ ਇਤਿਹਾਸ ਸੰਬੰਧੀ ਜੋ ਕੁਝ ਵੀ

ਲਿਖਦੇ ਸਨ, ਪਹਿਲਾਂ ਖੁਦ ਉਸ ਥਾਂ 'ਤੇ ਜਾ ਕੇ ਉਸਦੀ ਜਾਣਕਾਰੀ ਇਕੱਤਰ ਕਰਦੇ ਸਨ। ਇਸ ਤਰ੍ਹਾਂ ਉਨ੍ਹਾਂ ਨੂੰ ਭੂਗੋਲ ਦੀ ਕਾਫ਼ੀ ਸਮਝ ਸੀ।

ਜਦੋਂ ਵੀ ਲੋਕ ਵਿਦੇਸ਼ ਦੀ ਧਰਤੀ 'ਤੇ ਜਾਂਦੇ ਹਨ ਤਾਂ ਜ਼ਿਆਦਾਤਰ ਲੋਕ ਵੰਨ-ਸੁਵੰਨੀਆਂ ਵਸਤਾਂ ਖਰੀਦ ਕੇ ਲਿਆਉਂਦੇ ਹਨ। ਪਰ ਆਪ ਜੀ ਦਾ ਕਿਤਾਬਾਂ ਪ੍ਰਤੀ ਏਨਾ ਪਿਆਰ ਸੀ ਕਿ ਆਪ ਵਿਦੇਸ਼ੀ ਧਰਤੀ 'ਤੇ ਜਾ ਕੇ ਵੀ ਕਿਤਾਬਾਂ ਖਰੀਦਦੇ ਸਨ। ਇਸ ਤਰ੍ਹਾਂ ਦਾ ਇਕ ਕਿੱਸਾ ਪ੍ਰਿੰ. ਸਾਹਿਬ ਨੇ ਮੁਲਾਕਾਤ ਦੌਰਾਨ ਸਾਂਝਾ ਕੀਤਾ- ੧੯੭੮ ਈ. ਵਿਚ ਜਥੇ ਨਾਲ ਪਾਕਿਸਤਾਨ ਜਾਂਦਿਆਂ ਇਮਾਮ ਬੁਖਾਰੀ ਦੀਆਂ ਅਰਬੀ ਵਿਚ ਲਿਖੀਆਂ ਤਿੰਨ ਕਿਤਾਬਾਂ ਖਰੀਦੀਆਂ ਤੇ ਜਦ ਵਾਪਸੀ ਸਮੇਂ ਬਾਰਡਰ 'ਤੇ ਇਮੀਗ੍ਰੇਸ਼ਨ ਵਾਲੇ ਚੈਕਿੰਗ ਕਰ ਰਹੇ ਸਨ ਤਾਂ ਇਕ ਕੈਬਿਨ ਵਿਚ ਬੈਠੀ ੩੫ ਕੁ ਸਾਲ ਦੀ ਇਕ ਬੁਰਕੇ ਵਾਲੀ ਮੁਸਲਿਮ ਕੁੜੀ ਨੇ ਕਿਹਾ ਕਿ ਆਪਣਾ ਬਿਸਤਰਾ ਖੋਲੋ। ਬਿਸਤਰੇ ਵਿੱਚੋਂ ਅਰਬੀ ਭਾਸ਼ਾ ਵਿਚ ਲਿਖੀਆਂ ਇਮਾਮ ਬੁਖਾਰੀ ਦੀਆਂ ਤਿੰਨ ਕਿਤਾਬਾਂ ਸਨ। ਉਹ ਮੁਸਲਿਮ ਕੁੜੀ ਕਹਿਣ ਲੱਗੀ, "ਕੀ ਸਰਦਾਰ ਜੀ ਤੁਸੀਂ ਅਰਬੀ ਪੜ੍ਹ ਲੈਂਦੇ ਹੋ?" ਤਾਂ ਸ. ਸਵਰਨ ਸਿੰਘ ਕਹਿਣ ਲੱਗੇ ਹਾਂ ਜੀ ਪੜ੍ਹ ਲੈਂਦਾ ਹਾਂ, ਤੁਸੀਂ ਜਿੱਥੋਂ ਕਹੋਗੇ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ। ਉਸ ਬੀਬੀ ਨੇ ਵਾਰੀ-ਵਾਰੀ ਕਿਤਾਬ ਖੋਲ ਕੇ ਤਿੰਨ ਥਾਵਾਂ ਤੋਂ ਕਿਤਾਬ ਪੜ੍ਹਨ ਨੂੰ ਕਿਹਾ। ਜਦ ਤੀਜੀ ਥਾਂ ਤੋਂ ਵੀ ਕਿਤਾਬ ਪੜ੍ਹ ਕੇ ਸੁਣਾ ਦਿੱਤੀ ਤਾਂ ਉਸ ਬੀਬੀ ਨੇ ਆਪਣੇ ਮੂੰਹ ਤੋਂ ਬੁਰਕੇ ਨੂੰ ਉਪਰ ਚੁੱਕ ਕੇ ਕਿਹਾ, "ਆਪਕੀ ਬੜੀ ਅੱਛੀ ਤੌਫੀਕ ਹੈ"। ਉਸ ਨੇ ਬੈਠਣ ਲਈ ਕੁਰਸੀ ਦਿੱਤੀ ਅਤੇ ਚਾਹ ਮੰਗਾ ਲਈ। ਇਹ ਉਸ ਬੀਬੀ ਦੀ ਸ. ਸਵਰਨ ਸਿੰਘ ਦੀ ਲਿਆਕਤ ਦੀ ਕੀਤੀ ਕਦਰ ਸੀ।

ਨੌਕਰੀ ਕਰਦੇ ਸਮੇਂ ਫ਼ੌਜ ਵਿਚ ਬ੍ਰਾਹਮਣਵਾਦ ਭਾਰੂ ਹੋਣ ਕਰਕੇ ਪ੍ਰਿੰ. ਸਵਰਨ ਸਿੰਘ ਜੀ ਨੇ ਲਗਪਗ ੧੯੭੦ ਈ. ਵਿਚ ਫ਼ੌਜ ਵਿੱਚੋਂ ਅਸਤੀਫ਼ਾ ਦੇ ਦਿੱਤਾ। ਉਨ੍ਹਾਂ ਨੇ ਸਰਕਾਰੀ ਹਾਈ ਸਕੂਲ ਘੜਿਆਲਾ (ਪੱਟੀ) ਵਿਖੇ ਪ੍ਰਿੰਸੀਪਲ ਦੇ ਅਹੁਦੇ 'ਤੇ ਸੇਵਾ ਕੀਤੀ। ੧੯੮੦ ਈ. ਦੇ ਦਹਾਕੇ ਤੋਂ ੧੯੮੪ ਈ. ਤਕ ਦੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਸਾਰੇ ਕੈਂਪਾਂ ਵਿਚ ਭਾਈ ਅਮਰੀਕ ਸਿੰਘ ਜੀ ਅਤੇ ਸੰਤ ਜਰਨੈਲ ਸਿੰਘ ਜੀ ਦੇ ਸੱਦੇ 'ਤੇ ਇਤਿਹਾਸ ਦੇ ਲੈਕਚਰ ਕਰਨ ਲਈ ਜਾਂਦੇ ਰਹੇ। ਆਪ ਜੀ ਦਾ ਸੰਤ ਜਰਨੈਲ ਸਿੰਘ ਜੀ ਤੇ ਭਾਈ ਅਮਰੀਕ ਸਿੰਘ ਜੀ ਨਾਲ ਬਹੁਤ ਪਿਆਰ ਸੀ। ਇਸ ਸਮੇਂ ਫੈਡਰੇਸ਼ਨ ਦੇ ਕੈਂਪਾਂ ਵਿਚ ਆਪ ਜੀ ਦੀ ਹਾਜ਼ਰੀ ਸੰਤ ਜਰਨੈਲ ਸਿੰਘ ਨੇ ਇਤਨੀ ਜ਼ਰੂਰੀ ਸਮਝੀ ਸੀ ਕਿ ਇਕ ਵਾਰ ਹਸਪਤਾਲ ਦੇ ਬੈੱਡ ਤੋਂ ਆਪ ਜੀ ਨੂੰ ਸੰਤ ਲੈ ਆਏ ਸਨ। ਇਹ ਘਟਨਾ ਇਸ ਤਰ੍ਹਾਂ ਹੈ ਕਿ ਪ੍ਰਿੰ. ਸਵਰਨ ਸਿੰਘ ਜੀ ਦੇ ਪਿੱਤੇ ਵਿਚ ਪੱਥਰੀ ਸੀ ਜੋ ਬਹੁਤ ਦਰਦ ਕਰਦੀ ਸੀ ਤੇ ਪੀ. ਜੀ. ਆਈ (ਚੰਡੀਗੜ੍ਹ) ਦੇ ਡਾਕਟਰ ਦਿਲਾਵਰੀ ਨੇ ਆਪ੍ਰੇਸ਼ਨ ਹੀ ਇਸ ਦਾ ਹੱਲ ਦੱਸਿਆ ਸੀ। ਆਪ੍ਰੇਸ਼ਨ

ਦੀ ਤਾਰੀਖ ਮਿਥ ਲਈ ਗਈ। ਜਿਸ ਦਿਨ ਆਪ੍ਰੇਸ਼ਨ ਹੋਣਾ ਸੀ ਉਸ ਤੋਂ ਦੋ ਦਿਨ ਬਾਅਦ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਕੈਂਪ ਨੰਗਾਲੀ ਸਾਹਿਬ ਵਿਖੇ ਸੀ। ਆਪ੍ਰੇਸ਼ਨ ਤੋਂ ਇਕ ਦਿਨ ਪਹਿਲਾਂ ਸੰਤ ਜੀ ਦੀ ਪ੍ਰਿੰ. ਸਵਰਨ ਸਿੰਘ ਕੋਲ ਚਿੱਠੀ ਪਹੁੰਚੀ ਕਿ ਚਿੱਠੀ ਮਿਲਦੇ ਸਾਰ ਹੀ ਨੰਗਾਲੀ ਲਈ ਚੱਲ ਪਵੋ। ਆਪ ਜੀ ਨੇ ਆਪਣੇ ਡਾਕਟਰ ਦਿਲਾਵਰੀ ਤੋਂ ਮੁਆਫ਼ੀ ਮੰਗੀ ਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਕੈਂਪ ਲਈ ਨੰਗਾਲੀ ਸਾਹਿਬ ਸੰਤ ਜਰਨੈਲ ਸਿੰਘ ਵੱਲ ਚੱਲ ਪਏ। ਪ੍ਰਿੰ. ਸਾਹਿਬ ਨੇ ਇਸ ਕੈਂਪ ਤੋਂ ਕਈ ਸਾਲ ਬਾਅਦ ਆਪ੍ਰੇਸ਼ਨ ਕਰਵਾਇਆ।

ਸਕੂਲ ਵਿਚ ਸੇਵਾਵਾਂ ਪ੍ਰਦਾਨ ਕਰਦਿਆਂ ਉਨ੍ਹਾਂ ਕੋਲੋਂ ਸਿੱਖਿਆ ਪ੍ਰਾਪਤ ਕਰਕੇ ਬਹੁਤ ਸਾਰੇ ਬੱਚੇ ਉਚ ਅਹੁਦਿਆਂ ਤਕ ਪਹੁੰਚੇ। ਜਿਨ੍ਹਾਂ ਵਿਚ ਸ. ਬਲਵਿੰਦਰ ਸਿੰਘ ਬਰਨਾਲਾ ਆਈ. ਪੀ. ਐੱਸ ਅਫ਼ਸਰ, ਸ. ਹਰਦਿਆਲ ਸਿੰਘ ਘਰਿਆਲਾ ਬਾਗਬਾਨੀ ਅਫ਼ਸਰ ਅਤੇ ਡਾ. ਮਹਿਲ ਸਿੰਘ, ਪ੍ਰਿੰਸੀਪਲ, ਖਾਲਸਾ ਕਾਲਜ ਅੰਮ੍ਰਿਤਸਰ ਆਦਿ ਹਨ। ਪੱਟੀ ਦੇ ਇਲਾਕੇ ਦੀਆਂ ਬਹੁਤ ਸਾਰੀਆਂ ਨਾਮਵਰ ਸ਼ਖ਼ਸੀਅਤਾਂ ਨੇ ਇਨ੍ਹਾਂ ਕੋਲੋਂ ਸਿੱਖਿਆ ਗ੍ਰਹਿਣ ਕੀਤੀ। ੩੧ ਜਨਵਰੀ, ੧੯੮੯ ਈ. ਨੂੰ ਆਪ ਜੀ ਘੜਿਆਲਾ (ਪੱਟੀ) ਦੇ ਸਕੂਲ ਤੋਂ ਪ੍ਰਿੰਸੀਪਲ ਵਜੋਂ ਸੇਵਾ ਮੁਕਤ ਹੋਏ। ਘੜਿਆਲਾ ਸਕੂਲ ਤੋਂ ਸੇਵਾ ਮੁਕਤ ਹੋਣ ਤੋਂ ਬਾਅਦ ਸ੍ਰੀ ਗੁਰੂ ਹਰਿਕ੍ਰਿਸ਼ਨ ਸਕੂਲ ਪੱਟੀ ਵਿਖੇ ੧੯੯੦ ਈ. ਵਿਚ ਪ੍ਰਿੰਸੀਪਲ ਵਜੋਂ ਸੇਵਾ ਅਰੰਭ ਕੀਤੀ। ਇੱਥੇ ਨੌਂ ਸਾਲ ਤਕ ਵਿੱਦਿਆ ਦਾ ਦਾਨ ਬਖ਼ਸ਼ਦੇ ਰਹੇ। ਉਹ ਸਕੂਲ ਵਿਚ ਅਨੁਸ਼ਾਸਨ ਅਤੇ ਅਧਿਆਪਕਾਂ ਦੇ ਸਨਮਾਨ ਦਾ ਵਿਸ਼ੇਸ਼ ਖਿਆਲ ਰੱਖਦੇ ਸਨ। ਉਨ੍ਹਾਂ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ, ਪੱਟੀ ਵਿਖੇ ਦਿਨ ਰਾਤ ਇੱਕ ਕਰ ਕੇ ਪੂਰੀ ਇਮਾਨਦਾਰੀ ਨਾਲ ਕੰਮ ਕੀਤਾ। ਇਹ ਉਨ੍ਹਾਂ ਦੀ ਮਿਹਨਤ ਹੀ ਸੀ ਕਿ ੧੯੯੮ ਈ. ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਵਿਚ ਲਗਪਗ ੧੧੭ ਅਧਿਆਪਕ ਅਤੇ ੩੫੦੦ ਵਿਦਿਆਰਥੀ ਸਨ। ੧੩ ਜਨਵਰੀ, ੧੯੯੮ ਈ. ਵਿਚ ਸਕੂਲ ਦੇ ਪ੍ਰਬੰਧਕਾਂ ਦੇ ਮਾੜੇ ਰਵੱਈਏ ਕਾਰਨ ਆਪ ਜੀ ਅਸਤੀਫ਼ਾ ਦੇ ਗਏ ਸਨ।

ਆਪ ਜੀ ਨੌਕਰੀ ਤੋਂ ਸੇਵਾ-ਮੁਕਤ ਹੋਣ ਉਪਰੰਤ ਅਗਸਤ ੨੦੨੩ ਈ. ਤਕ ਲਗਾਤਾਰ ਸਿੱਖ ਇਤਿਹਾਸ ਦੀ ਖੋਜ ਵਿਚ ਰੁਝੇ ਰਹੇ। ਪ੍ਰਿੰ. ਸਵਰਨ ਸਿੰਘ ਜੀ ਸਾਰੀ ਉਮਰ ਹੀ ਇਤਿਹਾਸ ਪੜ੍ਹਦੇ ਅਤੇ ਲਿਖਦੇ ਰਹੇ। ਉਨ੍ਹਾਂ ਦੀ ਇਹ ਖ਼ਾਸੀਅਤ ਸੀ ਕਿ ਉਹ ਜੋ ਵੀ ਲਿਖਣਾ ਸ਼ੁਰੂ ਕਰਦੇ, ਉਸ ਨਾਲ ਸੰਬੰਧਿਤ ਅਸਥਾਨਾਂ ਦੇ ਉਹ ਆਪ ਦੀਦਾਰ ਕਰਦੇ ਸਨ। ਇਸ ਦੌਰਾਨ ਉਹ ਪਿੰਡਾਂ, ਸ਼ਹਿਰਾਂ ਆਦਿ ਵਿਖੇ ਇਤਿਹਾਸਿਕ ਜਾਣਕਾਰੀ ਇਕੱਤਰ ਕਰਨ ਲਈ ਜਾਂਦੇ ਸਨ। ਜਿਸ ਵੀ ਥਾਂ 'ਤੇ ਉਨ੍ਹਾਂ ਨੂੰ ਕਿਸੇ ਘਰ ਜਾਂ ਦੁਕਾਨ ਵਿਚ ਹੱਥ ਲਿਖਤ, ਇਤਿਹਾਸ ਦੇ ਗ੍ਰੰਥ, ਪੁਸਤਕ ਆਦਿ ਬਾਰੇ ਪਤਾ ਲੱਗਦਾ ਤਾਂ ਉਹ ਮੂੰਹ ਮੰਗੀ ਕੀਮਤ 'ਤੇ ਖਰੀਦ ਲੈਂਦੇ ਸਨ। ਆਪ ਜੀ ਨੇ ੧੯੭੪

ਈ. ਤੋਂ 'ਸੂਰਾ' ਮੈਗਜ਼ੀਨ ਵਿਚ ਲਿਖਣਾ ਸ਼ੁਰੂ ਕੀਤਾ। 'ਸੂਰਾ 'ਮੈਗਜ਼ੀਨ ਵਿਚ ਆਪ ਜੀ ਦੇ ਲੇਖ ਲੜੀਵਾਰ ਛਪਦੇ ਰਹੇ ਜੋ ਬਾਅਦ ਵਿਚ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਿਤ ਹੋਏ। ਇਸ ਤੋਂ ਇਲਾਵਾ 'ਆਤਮ ਰੰਗ', 'ਫ਼ਤਹਿਨਾਮਾ' ਅਤੇ 'ਵੰਗਾਰ' ਮੈਗਜ਼ੀਨ ਲਈ ਵੀ ਲਿਖਿਆ। ਆਪ ਜੀ ਦੁਆਰਾ ਲਿਖੇ ਹੋਏ ਸਾਹਿਤ ਵਿੱਚੋਂ ਨਿਮਨ ਲਿਖਤ ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ:

- ਸ਼ਹੀਦੀ ਸਾਕਾ ਭਾਈ ਤਾਰੂ ਸਿੰਘ ਜੀ (੧੯੯੭ ਈ.)
- ਸ਼ਹੀਦੀ ਭਾਈ ਤਾਰਾ ਸਿੰਘ ਜੀ 'ਵਾਂ' (੧੯੯੭ ਈ.)
- ਮੱਸੇ ਰੰਘੜ ਨੂੰ ਕਰਣੀ ਦਾ ਫਲ (੧੯੯੭ ਈ.)
- ਅਬਦਾਲੀ, ਸਿੱਖ ਤੇ ਵੱਡਾ ਘੱਲੂਘਾਰਾ (੨੦੧੬ ਈ.)
- ਪਹਿਲਾ ਘੱਲੂਘਾਰਾ (੨੦੧੮ ਈ.)
- ਭੂਰਿਆਂ ਵਾਲੇ ਰਾਜੇ ਕੀਤੇ (੨੦੨੦ ਈ.)
- ਕਦੀਮ ਤਵਾਰੀਖੀ ਸ਼ਹਿਰ ਪੱਟੀ (੨੦੨੩ ਈ.)
- ਜਦੋਂ ਉੱਠ ਪਏ ਰਾਖੇ ਹਿੰਦ ਦੇ! (ਟ੍ਰੈਕਟ)

ਇਤਿਹਾਸਕਾਰ ਪ੍ਰਿੰ. ਸਵਰਨ ਸਿੰਘ ਜੀ ਦੇ ਜੀਵਨ ਨੂੰ ਵਾਚਦਿਆਂ ਪਤਾ ਲੱਗਦਾ ਹੈ ਕਿ ਉਨ੍ਹਾਂ ਦਾ ਸਮੁੱਚਾ ਜੀਵਨ ਹੀ ਸਿੱਖ ਇਤਿਹਾਸ ਦੇ ਅਧਿਐਨ ਨੂੰ ਸਮਰਪਿਤ ਸੀ। ਉਹ ਸਚਾਈ 'ਤੇ ਪਹਿਰਾ ਦੇਣ ਵਾਲੀ ਇਮਾਨਦਾਰ ਸ਼ਖ਼ਸੀਅਤ ਸਨ। ਪ੍ਰਿੰ. ਸਵਰਨ ਸਿੰਘ ਕਹਿੰਦੇ ਸਨ, "ਜਿੰਨਾ ਸਮਾਂ ਗੁਰੂ ਜੀ ਸੁਆਸ ਬਖ਼ਸ਼ਣਗੇ ਮੈਂ ਅੰਤਲੇ ਸਾਹਾਂ ਤਕ ਲਿਖਦਾ ਹੀ ਰਹਾਂਗਾ।" ਸਚਮੁਚ ਹੀ ਉਹ ਆਪਣੇ ਅੰਤਿਮ ਸਮੇਂ ਤਕ ਸਿੱਖ ਇਤਿਹਾਸ ਦੇ ਅਧਿਐਨ ਦਾ ਕਾਰਜ ਕਰਦਿਆਂ ਅਕਾਲ ਪੁਰਖ ਦੇ ਭਾਣੇ ਅਨੁਸਾਰ ੨੪ ਅਗਸਤ, ੨੦੨੩ ਈ. ਨੂੰ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਾ ਜੀਵਨ ਦੱਸਦਾ ਹੈ ਕਿ ਜਦੋਂ ਇਤਿਹਾਸ ਪੜ੍ਹਨਾ ਅਤੇ ਲਿਖਣਾ ਹੀ ਬੰਦੇ ਦੀ ਖੁਰਾਕ ਬਣ ਜਾਂਦਾ ਹੈ ਤਾਂ ਉਹ ਹਰੇਕ ਵਰਤਾਰੇ ਵਿੱਚੋਂ ਇਤਿਹਾਸ ਵੇਖਣਾ ਸ਼ੁਰੂ ਕਰ ਦਿੰਦਾ ਹੈ। ਬੇਸ਼ੱਕ ਇਤਿਹਾਸਕਾਰ ਪ੍ਰਿੰ. ਸਵਰਨ ਸਿੰਘ ਸਰੀਰਕ ਤੌਰ 'ਤੇ ਇਸ ਸੰਸਾਰ ਤੋਂ ਕੂਚ ਕਰ ਗਏ ਹਨ ਪਰ ਉਹ ਆਪਣੀਆਂ ਮਹਾਨ ਇਤਿਹਾਸਿਕ ਲਿਖਤਾਂ ਰਾਹੀਂ ਹਮੇਸ਼ਾ ਜ਼ਿੰਦਾ ਰਹਿਣਗੇ। ■

# ਸ੍ਰੀ ਗੁਰੂ ਰਾਮਦਾਸ ਗੁਰਮਤਿ ਸੰਗੀਤ ਵਿਦਿਆਲਾ, ਰੋਜ਼ਾ, ਸ਼ਾਹਜਹਾਨਪੁਰ (ਯੂ.ਪੀ.)

*-ਸ. ਗੁਰਪ੍ਰੀਤ ਸਿੰਘ**

ਪੰਜਾਬੀ ਵਿਸ਼ਵਕੋਸ਼ ਅਨੁਸਾਰ, "ਸੰਸਥਾਵਾਂ ਆਧੁਨਿਕ ਸੰਗਠਿਤ ਸਮਾਜ ਦਾ ਇਕ ਬੁਨਿਆਦੀ ਅੰਗ ਹਨ।"

ਸੰਸਥਾ ਵਿਵਹਾਰ ਨੂੰ ਨਿਯਮਬੱਧ ਕਰਦੀ ਹੈ। ਨਿਯਮਬੱਧ ਵਿਵਹਾਰ ਦੇ ਪ੍ਰਗਟਾਅ ਨੂੰ ਸੰਸਥਾ ਕਿਹਾ ਜਾ ਸਕਦਾ ਹੈ। ਪਰ ਅਜਿਹੇ ਪ੍ਰਭਾਵਾਂ ਦੇ ਪਿੱਛੇ ਕਿਸੇ ਸਿਧਾਂਤ ਦਾ ਹੋਣਾ ਨਿਹਾਇਕ ਜ਼ਰੂਰੀ ਹੈ। ਸੰਸਥਾ ਸਿਧਾਂਤ ਦੇ ਵਿਵਹਾਰਿਕ ਰੂਪ ਨੂੰ ਅਮਲ ਚ ਪ੍ਰਗਟ ਕਰਦੀ ਹੋਈ ਕੁਝ ਕਰਨ ਤੇ ਕੁਝ ਨਾ ਕਰਨਯੋਗ ਨਿਯਮਾਵਲੀ ਨਿਰਧਾਰਿਤ ਕਰਦੀ ਹੈ। ਸਿਧਾਂਤ ਨੂੰ ਅਮਲ 'ਚ ਪ੍ਰਸਤੁਤ ਕਰਨ ਲਈ ਬਣਾਈ ਗਈ ਮਰਯਾਦਾ ਨੂੰ ਵੀ ਸੰਸਥਾ ਕਹਿ ਸਕਦੇ ਹਾਂ। ਸੰਸਥਾਵਾਂ ਸਿਧਾਂਤਾਂ ਨੂੰ ਅਮਲ 'ਚ ਲਿਆਉਣ ਵਾਲੇ ਸੰਗਠਨ ਦਾ ਨਾਂ ਹੈ।

ਗੁਰਦੁਆਰੇ ਦੀ ਸੰਸਥਾ ਮੁੱਢਲੀ ਸਿੱਖ ਧਾਰਮਿਕ ਸਮਾਜਿਕ ਸੰਸਥਾ ਹੈ, ਜਿਸ ਨੇ ਸਰਬੱਤ ਦੇ ਭਲੇ ਹਿੱਤ ਵਿਕਾਸ ਕਰਦਿਆਂ ਨਵੇਂ ਕੀਰਤੀਮਾਨ ਸਥਾਪਿਤ ਕੀਤੇ। ਗੁਰਦੁਆਰੇ ਦੀ ਸੰਸਥਾ ਅੰਦਰ ਰੱਬੀ ਪਿਆਰ, ਗੁਰੂ ਮਿਲਾਪ, ਬੌਧਿਕ ਵਿਕਾਸ, ਕਥਾ-ਕੀਰਤਨ, ਸੇਵਾ ਸਿਮਰਨ, ਵਿਚਾਰ ਦੀ ਪ੍ਰਮੁੱਖਤਾ, ਸੰਗਤ-ਪੰਗਤ, ਲੰਗਰ, ਅੱਖਰ ਗਿਆਨ, ਸੁਰੱਖਿਆ ਆਦਿ ਅਨੇਕਾਂ ਸਿਧਾਂਤ ਅਤੇ ਮਨੁੱਖੀ ਲੋੜਾਂ ਸ਼ਖਸੀ ਰਹਿਣੀ ਦੇ ਜੀਵਨ ਮਨੋਰਥ ਨੂੰ ਪੂਰਾ ਕਰਨ ਲਈ ਇਹ ਉੱਤਮ ਅਤੇ ਜ਼ਰੂਰੀ ਹਨ, ਇਨ੍ਹਾਂ ਬਾਰੇ ਸੰਪੂਰਨ ਜਾਣਕਾਰੀ ਅਤੇ ਵਿੱਦਿਆ ਪ੍ਰਾਪਤ ਕਰਨ ਲਈ ਅਤੇ ਗੁਰਮਤਿ ਦੇ ਪ੍ਰਚਾਰ-ਪ੍ਰਸਾਰ ਲਈ ਗੁਰਮਤਿ ਕਾਲਜ ਅਤੇ ਵਿਦਿਆਲੇ ਦਾ ਹੋਣਾ ਅਤਿ ਜ਼ਰੂਰੀ ਸੀ।

ਗੁਰਬਾਣੀ, ਇਤਿਹਾਸ, ਗੁਰਮਤਿ ਸਿਧਾਂਤ, ਕਥਾ-ਕੀਰਤਨ, ਮਰਯਾਦਾ ਅਤੇ ਗੁਰਦੁਆਰਾ ਸਾਹਿਬਾਨ ਦੇ ਸੁਚਾਰੂ ਪ੍ਰਬੰਧਾਂ ਬਾਰੇ ਪੂਰਨ ਜਾਣਕਾਰੀ ਪ੍ਰਾਪਤ ਕਰਨ ਅਤੇ ਕਰਵਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅਨੇਕਾਂ ਮਿਸ਼ਨਰੀ ਕਾਲਜ ਅਤੇ ਗੁਰਮਤਿ ਵਿਦਿਆਲੇ ਵਰਗੀਆਂ ਸੰਸਥਾਵਾਂ ਪੰਜਾਬ ਅਤੇ ਪੰਜਾਬ ਤੋਂ ਬਾਹਰੀ ਸਟੇਟਾਂ ਅੰਦਰ ਖੋਲੀਆਂ ਗਈਆਂ। ਇਨ੍ਹਾਂ ਸੰਸਥਾਵਾਂ ਵਿੱਚੋਂ ਉੱਤਰ ਪ੍ਰਦੇਸ਼ (ਯੂ.ਪੀ.) ਦੇ ਸ਼ਾਹਜਹਾਨਪੁਰ ਦੇ ਪੈਂਦੇ ਕਸਬਾ ਰੋਜ਼ਾ ਅੰਦਰ ਸ੍ਰੀ ਗੁਰੂ ਰਾਮਦਾਸ ਗੁਰਮਤਿ ਸੰਗੀਤ ਵਿਦਿਆਲਾ ਵੀ ਸਿੱਖ ਪੰਥ ਦੀ ਨੌਜਵਾਨ ਪੜ੍ਹੀ-ਲਿਖੀ ਸਿੱਖ ਫੁਲਵਾੜੀ

** ਧਾਰਮਿਕ ਅਧਿਆਪਕ, ਸ੍ਰੀ ਗੁਰੂ ਰਾਮਦਾਸ ਗੁਰਮਤਿ ਸੰਗੀਤ ਵਿਦਿਆਲਾ, ਰੇਲਵੇ ਕਲੋਨੀ ਰੋਜ਼ਾ, ਸ਼ਾਹਜਹਾਨਪੁਰ-੨੪੨੦੦੧ (ਯੂ.ਪੀ.) ਮੋ. ੭੮੧੪੩੧੧੫੮੦*

(ਵਿਦਿਆਰਥੀਆਂ) ਨੂੰ ਗੁਰਬਾਣੀ, ਇਤਿਹਾਸ, ਗੁਰਮਤਿ ਸੰਗੀਤ, ਤਬਲਾ, ਸਿੱਖ ਰਹਿਤ ਮਰਯਾਦਾ ਦ੍ਰਿੜ੍ਹ ਕਰਵਾਉਣ ਦੀ ਵਿੱਦਿਆ ਦੇਣ ਵਿਚ ਹਮੇਸ਼ਾ ਤੱਤਪਰ ਹੈ।

**ਸੰਸਥਾ ਦਾ ਪਿਛੋਕੜ ਅਤੇ ਵਰਤਮਾਨ-** ਵਿਦਿਆਲੇ ਤੋਂ ੩੦੦ ਮੀਟਰ ਦੀ ਦੂਰੀ 'ਤੇ ਅੰਗਰੇਜ਼ ਰਾਜ ਦੇ ਸਮੇਂ ਤੋਂ ਇੱਥੇ ਸਟੀਮ (ਕੋਇਲੇ) ਵਾਲੇ ਰੇਲ ਇੰਜਨਾਂ ਦੀ ਮੁਰੰਮਤ ਦਾ ਕਾਰਖਾਨਾ ਸੀ ਜੋ ਅੱਜ ਆਧੁਨਿਕ ਤਕਨੀਕ ਨਾਲ ਡੀਜਲ ਵਾਲੇ ਇੰਜਨ ਬਣਾਉਣ ਅਤੇ ਮੁਰੰਮਤ ਦਾ ਕਾਰਖਾਨਾ ਬਣ ਗਿਆ ਹੈ। ਵਿਦਿਆਲੇ ਦੇ ਨਾਲ ਹੀ ਰੇਲਵੇ ਮੁਲਾਜ਼ਮਾਂ ਦੀ ਵਿਸ਼ਾਲ ਰਿਹਾਇਸ਼ੀ ਕਲੋਨੀ ਵੀ ਹੈ।

ਸੰਨ ੧੯੬੦ ਅਤੇ ਇਸ ਤੋਂ ਪਹਿਲਾਂ ਇਸ ਕਾਰਖਾਨੇ ਅੰਦਰ ਅਤੇ ਰੇਲਵੇ ਵਿਚ ਅਨੇਕਾਂ ਸਿੱਖ ਮੁਲਾਜ਼ਮ ਸਰਵਿਸ ਕਰਦੇ ਸਨ। ਰੇਲਵੇ ਦੇ ਸਿੱਖ ਮੁਲਾਜ਼ਮਾਂ ਅਤੇ ਇਸ ਇਲਾਕੇ ਦੀ ਸਿੱਖ ਸੰਗਤ ਨੇ ਰਲ-ਮਿਲ ਕੇ ਮਾਇਆ ਇਕੱਤਰ ਕਰ ਕੇ ਮਿਤੀ ੦੬ ਦਸੰਬਰ, ੧੯੫੬ ਈ. ਨੂੰ ੪੭੦/- ਰੁਪਏ ਵਿਚ ਇਕ ਏਕੜ ਅਟਸਲੀਆ ਪਿੰਡ ਦੀ ਜ਼ਮੀਨ ਖਰੀਦ ਕੀਤੀ ਅਤੇ ਇਸ ਸਥਾਨ 'ਤੇ ੧੯੬੦ ਵਿਚ ਗੁਰਦੁਆਰਾ ਸਾਹਿਬ ਤਿਆਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਸਮਾਂ ਬੀਤਣ ਦੇ ਨਾਲ-ਨਾਲ ਰੇਲਵੇ ਦੇ ਸਿੱਖ ਮੁਲਾਜ਼ਮਾਂ ਦੀ ਰਿਟਾਇਰਮੈਂਟ ਹੁੰਦੀ ਰਹੀ ਅਤੇ ਤਬਦੀਲੀਆਂ ਹੁੰਦੀਆਂ ਗਈਆਂ ਜਿਸ ਕਾਰਨ ਸਿੱਖ ਸੰਗਤ ਦੀ ਨਫਰੀ ਵੀ ਘਟਦੀ ਗਈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਵੀ ਸਮੇਂ ਅਨੁਸਾਰ ਮੁਸ਼ਕਲ ਹੁੰਦਾ ਗਿਆ। ਬਾਅਦ ਵਿਚ ਇਸ ਇਲਾਕੇ ਦੀ ਸਿੱਖ ਸੰਗਤ ਨੇ ਇਕੱਤਰ ਹੋ ਕਰਕੇ ਵਿਚਾਰ ਕੀਤੀ ਕਿ ਇਹ ਗੁਰਦੁਆਰਾ ਸਾਹਿਬ ਅਤੇ ਜ਼ਮੀਨ ਕਿਉਂ ਨਾ ਕਿਸੇ ਪੰਥਕ ਕਾਰਜ ਹਿੱਤ ਵਰਤ ਲਈ ਜਾਏ। ਇੱਥੋਂ ਦੇ ਸੁਹਿਰਦ ਆਗੂਆਂ ਅਤੇ ਸਿੱਖ ਸੰਗਤ ਨੇ ਗੁਰਦੁਆਰਾ ਸਾਹਿਬ ਅਤੇ ਜ਼ਮੀਨ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੂੰ ਦੇਣ ਦਾ ਫੈਸਲਾ ਕਰਦਿਆਂ ਇੱਥੇ ਇਕ ਗੁਰਮਤਿ ਵਿਦਿਆਲਾ ਖੋਲਣ ਦਾ ਨਿਰਣਾ ਲਿਆ। ਬੀਬੀ ਕਮਲੇਸ਼ ਕੌਰ ਮਾਟਾ, ਸ. ਜਗਜੀਤ ਸਿੰਘ (ਚਾਵਲਾ), ਸ. ਗੁਰਮੇਲ ਸਿੰਘ, ਸ. ਕੁਲਦੀਪ ਸਿੰਘ ਆਦਿ ਪਤਵੰਤੇ ਸੱਜਣਾਂ ਨੇ ਉਸ ਸਮੇਂ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਸ. ਅਵਤਾਰ ਸਿੰਘ ਮੱਕੜ ਪਾਸ ਆਪਣੀ ਇਹ ਮੰਗ ਰੱਖੀ। ਚੰਗੇ ਪ੍ਰਚਾਰਕ, ਗ੍ਰੰਥੀ ਅਤੇ ਉੱਚ ਕੋਟੀ ਦੇ ਰਾਗੀ ਤਿਆਰ ਕਰਨ ਦੀ ਮਨਸ਼ਾ ਨਾਲ ਤਤਕਾਲੀ ਮਾਣਯੋਗ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ੧੧ ਨਵੰਬਰ, ੨੦੦੯ ਈ. ਨੂੰ ਪਿੰਡ ਅਟਸਲੀਆ ਜ਼ਿਲ੍ਹਾ ਸ਼ਾਹਜਹਾਨਪੁਰ, ਯੂ.ਪੀ. ਵਿਚ ਗੁਰਮਤਿ ਸੰਗੀਤ ਵਿਦਿਆਲੇ ਦੀ ਅਰੰਭਤਾ ਕੀਤੀ ਗਈ। ਦਫ਼ਤਰ, ਕਲਾਸ ਰੂਮ, ਗੈਸਟ ਰੂਮ, ਰਸੋਈ ਅਤੇ ਲੰਗਰ ਹਾਲ ਅਤੇ ਹੋਸਟਲ ਸਮੇਤ ੨੧ ਕਮਰੇ/ਹਾਲ ਸਮੇਤ ਦੋ ਮੰਜਿਲਾ ਸੁੰਦਰ ਅਤੇ ਵਿਸ਼ਾਲ ਇਮਾਰਤ ਸੰਨ ੨੦੧੪ ਤਕ ਬਣ ਕੇ ਤਿਆਰ ਹੋਈ। ਹੁਣ ਤਕ

ਵਿਦਿਆਲੇ ਦੇ ੦੪ ਬੈਚ ਸੰਪੂਰਨ ਹੋ ਚੁਕੇ ਹਨ ਅਤੇ ਪੰਜਵਾਂ ਬੈਚ ਚੱਲ ਰਿਹਾ ਹੈ। ਇੱਥੋਂ ਅਨੇਕਾਂ ਗੁਰਮਤਿ ਦੇ ਵਿਦਿਆਰਥੀ ਗ੍ਰੰਥੀ, ਗੁਰਮਤਿ ਸੰਗੀਤ ਅਤੇ ਤਬਲਾ ਵਿਸ਼ਿਆਂ ਵਿਚ ਆਪਣੀ ਤਾਲੀਮ ਪੂਰੀ ਕਰ ਆਪਣੇ ਰੋਜ਼ਗਾਰ ਦੇ ਨਾਲ-ਨਾਲ ਪੰਥ ਦੀ ਸੇਵਾ ਲਈ ਦੇਸ਼ਾਂ- ਵਿਦੇਸ਼ਾਂ ਵਿਚ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਸਟੇਜਾਂ ਅਤੇ ਯੂ.ਪੀ., ਦੇ ਅਨੇਕਾਂ ਗੁਰਦੁਆਰਾ ਸਾਹਿਬ ਜਿਵੇਂ-ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਤਿਹਾਸਿਕ ਸਥਾਨ ਗੁਰਦੁਆਰਾ ਯਹੀਆ ਗੰਜ ਲਖਨਊ, ਯੂ.ਪੀ. ਗੁਰਦੁਆਰਾ ਪਾਤਸ਼ਾਹੀ ਛੇਵੀਂ ਪੀਲੀਭੀਤ, ਬਰੇਲੀ, ਸਹਾਰਨਪੁਰ, ਪੂਰਨਪੁਰ, ਰਾਏਬਰੇਲੀ ਆਦਿਕ ਗੁਰਦੁਆਰਾ ਸਾਹਿਬ ਅੰਦਰ ਗ੍ਰੰਥੀ, ਕਥਾਵਾਚਕ, ਪ੍ਰਚਾਰਕ, ਕੀਰਤਨ/ਤਬਲਾ ਦੀ ਸੇਵਾ ਨਿਭਾ ਰਹੇ ਹਨ।

**ਵਿਦਿਆਲੇ ਦਾ ਨਿੱਤ ਕਰਮ:-** ਵਿਦਿਆਲੇ ਦਾ ਦੋ ਸਾਲਾ ਗੁਰਮਤਿ ਵਿੱਦਿਆ ਦਾ ਕੋਰਸ ਹੈ , ਵਿਦਿਆਰਥੀਆਂ ਨੂੰ ਇਨ੍ਹਾਂ ਦੋ ਸਾਲਾਂ ਅੰਦਰ ਨੇਮ ਨਾਲ ਵਿਦਿਆਲੇ ਦੇ ਸੇਵਾਦਾਰ ਮੁਲਾਜ਼ਮ ਵੱਲੋਂ ਅੰਮ੍ਰਿਤ ਵੇਲੇ ਤਕਰੀਬ ੦੪ ਵਜੇ ਉਠਾਇਆ ਜਾਂਦਾ ਹੈ। ਵਿਦਿਆਰਥੀ ਇਸ਼ਨਾਨ ਕਰਦੇ ਹਨ ਅਤੇ ਤਿਆਰ ਹੁੰਦੇ ਹਨ। ਵਿਦਿਆਰਥੀ ਆਪਣੇ ਰੋਲ ਨੰਬਰ ਅਨੁਸਾਰ ਗੁਰਦੁਆਰਾ ਸਾਹਿਬ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, ਨਿੱਤਨੇਮ (ਸਵੇਰ-ਸ਼ਾਮ) ਕਥਾ-ਕੀਰਤਨ ਅਰਦਾਸ ਕਰਨ ਅਤੇ ਹੁਕਮਨਾਮਾ ਲੈਣ ਦੀ ਸੇਵਾ ਨਿਭਾਉਂਦੇ ਹਨ। ਇਸ ਤਰਾਂ ਰੋਜ਼ਾਨਾ ਵਿਦਿਆਲੇ ਦੇ ਗੁਰਦੁਅਰਾ ਸਾਹਿਬ ਅੰਦਰ ਵਿਦਿਆਰਥੀਆਂ ਪਾਸੋਂ ਕੀਤੇ ਜਾਂਦੇ ਅਭਿਆਸ ਰਾਹੀਂ ਵਿਦਿਆਲੇ ਤੋਂ ਆਪਣਾ ਕੋਰਸ ਪੂਰਾ ਕਰਨ ਤੋਂ ਤੁਰੰਤ ਬਾਅਦ ਵਿਦਿਆਰਥੀ ਇੱਥੋਂ ਜਾਂਦੇ ਹੀ ਇਕ ਚੰਗੇ ਗ੍ਰੰਥੀ, ਪ੍ਰਚਾਰਕ ਰਾਗੀ ਅਤੇ ਤਬਲਾ ਵਾਦਕ ਦੀ ਡਿਊਟੀ ਨਿਭਾਉਣ ਦੇ ਸਮਰੱਥ ਹੁੰਦੇ ਹਨ ਅਤੇ ਅੰਮ੍ਰਿਤ ਵੇਲੇ ਦੀ ਸਮਾਪਤੀ ਤੋਂ ਬਾਅਦ ਸਵੇਰ ੭:੩੦ ਵਜੇ ਚਾਹ ਨਾਸ਼ਤਾ (ਲੰਗਰ) ਅਤੇ ੯:੦੦ ਵਜੇ ਤੋਂ ਦੁਪਹਿਰ ੨:੦੦ ਵਜੇ ਤਕ ਵਿਦਿਆਰਥੀ ਆਪਣੀ ਨਿਰਧਾਰਿਤ ਕਲਾਸ (ਗ੍ਰੰਥੀ ਸੰਗੀਤ ਤਬਲਾ)ਵਿਚ ਸਿਲੇਬਸ ਅਨੁਸਾਰ ਆਪਣੇ ਅਧਿਆਪਕਾਂ ਪਾਸੋਂ ਗੁਰਮਤਿ ਦੀ ਵਿਦਿਆ ਪ੍ਰਾਪਤ ਕਰਦੇ ਹਨ। ਦੁਪਹਿਰ ੨:੩੦ ਵਜੇ ਲੰਗਰ ਅਤੇ ਬਾਅਦ ਵਿਚ ਵਿਦਿਆਰਥੀ ਆਰਾਮ ਜਾਂ ਆਪਣੀ ਪੜ੍ਹਾਈ ਕਰਦੇ ਹਨ। ਵਿਦਿਆਰਥੀਆਂ ਨੂੰ ਇਕ-ਡੇਢ ਘੰਟਾ ਸਰੀਰਕ ਤੰਦਰੁਸਤੀ ਲਈ ਗਤਕਾ/ਖੇਡਾਂ ਆਦਿਕ ਵੀ ਕਰਵਾਈਆਂ ਜਾਂਦੀਆਂ ਹਨ। ਇਸ ਤੋਂ ਬਾਅਦ ਸੰਧਿਆ ਵੇਲੇ ਵਿਦਿਆਰਥੀ ਨਿੱਤਨੇਮ ਦੀ ਹਾਜ਼ਰੀ ਭਰਦੇ ਹਨ ਫਿਰ ਗੁਰਦੁਆਰਾ ਸਾਹਿਬ ਦੀ ਸਮਾਪਤੀ ਤੋਂ ਬਾਅਦ ਰਾਤ ਦਾ ਲੰਗਰ ਅਤੇ ਇਸ ਤੋਂ ਉਪਰੰਤ ਰਾਤ ੧੦:੦੦ ਵਜੇ ਤਕ ਵਿਦਿਆਰਥੀ ਆਪਣੀ ਪੜ੍ਹਾਈ ਤੇ ਅਭਿਆਸ ਕਰਦੇ ਹਨ ਫਿਰ ਅੰਮ੍ਰਿਤ ਵੇਲੇ ਤਕ ਆਰਾਮ ਕਰਦੇ ਹਨ।

**ਦੇਣ:-** ਵਿਦਿਆਲੇ ਦਾ ਗੁਰਮਤਿ ਵਾਲਾ ਅਨੁਸ਼ਾਸਨ, ਸਮੁੱਚੇ ਸਟਾਫ ਦਾ ਬੱਚਿਆਂ

ਪ੍ਰਤੀ ਚੰਗਾ ਰਵੱਈਆ, ਪੜ੍ਹਾਉਣ ਦਾ ਤਜੁਰਬਾ ਆਦਿ ਇਸ ਤਰ੍ਹਾਂ ਦੇ ਚੰਗੇ ਵਾਤਵਰਣ ਵਿਚ ਰਹਿ ਕੇ ਵਿਦਿਆਰਥੀ ਕੋਰਸ ਪੂਰਾ ਕਰਦੇ ਹਨ। ਵਿਦਿਆਰਥੀਆਂ ਦੇ ਗੁਣਾਂ ਦੇ ਪ੍ਰਭਾਵ ਅਤੇ ਪ੍ਰਚਾਰ ਸਦਕਾ ਯੂ.ਪੀ. ਅਤੇ ਬਾਹਰੀ ਸੂਬਿਆਂ ਜਿਵੇਂ ਉੱਤਰਾਖੰਡ, ਹਰਿਆਣਾ, ਮੱਧ ਪ੍ਰਦੇਸ਼, ਦਿੱਲੀ ਆਦਿ ਵਿੱਚੋਂ ਵੀ ਵਿਦਿਆਰਥੀ ਇੱਥੇ ਪੜ੍ਹਨ ਆਉਂਦੇ ਹਨ। ਇਹ ਦੋ ਸਾਲਾ ਕੋਰਸ ਗੁਰਮਤਿ ਸੰਗੀਤ, ਗ੍ਰੰਥੀ ਅਤੇ ਤਬਲਾ ਕਲਾਸਾਂ ਵਿਚ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਬਿਲਕੁਲ ਮੁਫ਼ਤ ਕਰਵਾਇਆ ਜਾਂਦਾ ਹੈ। ਇਨ੍ਹਾਂ ਸਮੁੱਚੇ ਕਾਰਜਾਂ ਵਿਚ ਸ. ਬਲਵਿੰਦਰ ਸਿੰਘ ਕਾਹਲਵਾਂ, ਸਕੱਤਰ, ਧਰਮ ਪ੍ਰਚਾਰ ਕਮੇਟੀ ਦਾ ਵਿਸ਼ੇਸ਼ ਸਹਿਯੋਗ ਹੈ। ਵਿਦਿਆਰਥੀਆਂ ਦੀ ਰਿਹਾਇਸ਼ ਪਾਣੀ-ਬਿਜਲੀ ਪੜ੍ਹਾਈ ਆਦਿਕ ਦਾ ਕੋਈ ਖਰਚ ਨਹੀਂ ਲਿਆ ਜਾਂਦਾ ਅਤੇ ੧੫੦੦/- ਰੁਪਏ ਮਹੀਨਾ ਪ੍ਰਤੀ ਵਿਦਿਆਰਥੀ ਲੰਗਰ ਆਦਿਕ ਲਈ ਨਗਦ ਦਿੱਤਾ ਜਾਂਦਾ ਹੈ। ਗੁਰਮਤਿ ਤੋਂ ਜਾਣੂ ਹੋਣ ਲਈ ਵਿਦਿਆਰਥੀਆਂ ਲਈ ਲਾਇਬ੍ਰੇਰੀ ਵੀ ਮੌਜੂਦ ਹੈ ਅਤੇ ਸ਼ੁੱਧ ਵਾਤਾਵਰਣ ਤੇ ਵਿਦਿਆਰਥੀਆਂ ਦੇ ਟਹਿਲਣ ਲਈ ਫੁੱਲ-ਬੂਟਿਆਂ ਨਾਲ ਭਰਪੂਰ ਇਕ ਸੁੰਦਰ ਬਾਗ਼ ਵੀ ਹੈ ਜੋ ਵਿਦਿਆਲੇ ਦੀ ਬਾਹਰੀ ਦਿੱਖ ਵਿਚ ਚਾਰ ਚੰਨ ਲਾਉਂਦਾ ਹੈ।

**ਆਵਾਜਾਈ ਦੇ ਸਾਧਨ:-** ਵਿਦਿਆਲੇ ਆਉਣ-ਜਾਣ ਦੇ ਆਵਾਜਾਈ ਦੇ ਸਾਧਨਾਂ ਦੀ ਸਹੂਲਤ ਪੱਖੋਂ ਚੰਗੀ ਜਗ੍ਹਾ 'ਤੇ ਸਥਾਪਿਤ ਹੈ ਜਿਵੇਂ ਵਿਦਿਆਲੇ ਤੋਂ ਜ਼ਿਲ੍ਹਾ ਸ਼ਾਹਜਹਾਨਪੁਰ ਦਾ ਬੱਸ ਅੱਡਾ ਅਤੇ ਰੇਲਵੇ ਸਟੇਸ਼ਨ ਲਗਪਗ ੦੮ ਕਿਲੋਮੀਟਰ ਅਤੇ ਕਸਬਾ ਰੋਜ਼ਾ ਦਾ ਰੇਲਵੇ ਸਟੇਸ਼ਨ (ਰੋਜ਼ਾ ਜੰਕਸ਼ਨ) ੦੧ ਕਿਲੋਮੀਟਰ ਤੇ ਰੋਜ਼ਾ ਬੱਸ ਅੱਡਾ ਨੈਸ਼ਨਲ ਹਾਈਵੇ ਉੱਪਰ ੫੦੦ ਮੀਟਰ ਦੀ ਦੂਰੀ 'ਤੇ ਹੈ। ਰੇਲ ਮਾਰਗ ਰਾਹੀਂ ਰੇਲਾਂ ਲਖਨਊ, ਪਟਨਾ, ਮੁੰਬਈ, ਮੁਰਾਦਾਬਾਦ, ਦਿੱਲੀ, ਅੰਬਾਲਾ, ਲੁਧਿਆਣਾ, ਅੰਮ੍ਰਿਤਸਰ ਅਤੇ ਜੰਮੂ ਤਕ ਚੱਲਦੀਆਂ ਹਨ। ਸੜਕ ਮਾਰਗ (ਨੈਸ਼ਨਲ ਹਾਈਵੇ) ਰਾਹੀਂ ਲਖਨਊ, ਬਰੇਲੀ, ਅੰਬਾਲਾ, ਪੰਜਾਬ, ਦਿੱਲੀ ਆਦਿਕ ਨੂੰ ਸਾਧਨ ਜਾਂਦੇ ਹਨ।

ਇਨ੍ਹਾਂ ਸੰਸਥਾਵਾਂ ਅੰਦਰ ਨਿਰੋਲ ਗੁਰਬਾਣੀ, ਗੁਰਇਤਿਹਾਸ, ਸਿਧਾਂਤ, ਸਿੱਖ ਰਹਿਤ ਮਰਯਾਦਾ ਬਾਰੇ ਦਿੱਤੀ ਜਾਂਦੀ ਸਿੱਖਿਆ ਨੇ ਸ਼ਖਸੀ ਪੂਜਾ ਨੂੰ ਰੋਕਣ, ਗੁਰਬਾਣੀ ਸਿਧਾਂਤ ਨਾਲ ਜੋੜਨ ਦਾ ਅਮਲੀ ਰੂਪ ਚ ਉਪਦੇਸ਼ ਦ੍ਰਿੜ੍ਹ ਕਰਵਾਇਆ। ਸੰਸਥਾਵਾਂ ਮਨੁੱਖੀ ਵਿਕਾਸ 'ਚ ਪ੍ਰਮੁੱਖ ਭੂਮਿਕਾ ਨਿਭਾਉਂਦੀਆਂ ਹਨ ਇਸ ਕਰਕੇ ਸਥਾਪਿਤ ਸੰਸਥਾਵਾਂ ਬਾਰੇ ਸਾਡੀ ਜ਼ਿੰਮੇਵਾਰੀ ਹੈ ਕਿ ਇਨ੍ਹਾਂ ਬਾਰੇ ਅਸੀਂ ਅਗਾਂਹਵਧੂ ਤੇ ਉਸਾਰੂ ਸੋਚ ਰੱਖੀਏ। ਇਨ੍ਹਾਂ ਗੁਰਮਤਿ ਸਿੱਖਿਆ ਸੰਸਥਾਵਾਂ ਅੰਦਰ ਵਿਦਿਆਰਥੀਆਂ ਲਈ ਸਿੱਖ ਸਿਧਾਂਤਾਂ ਨੂੰ ਗੁਰਮਤਿ ਵਿਚਾਰਧਾਰਾ ਦੀ ਮੂਲ ਰੋਸ਼ਨੀ ਵਿਚ ਸਮਝਣ ਅਤੇ ਸਮਝਾਉਣ ਵਾਸਤੇ ਕੀਤੇ ਜਾਂਦੇ ਯਤਨ ਸਾਰਥਕ ਹਨ।

# ਸ੍ਰੀ ਗੁਰੂ ਨਾਨਕ ਦੇਵ ਗੁਰਮਤਿ ਵਿਦਿਆਲਾ, ਰਾਇਪੁਰ

*-ਸ. ਜਰਨੈਲ ਸਿੰਘ**

ਪੰਜਾਬ ਵਿਚ ਰਹਿੰਦੇ ਸਿੱਖ ਵੀ ਜਿੱਥੇ ਗੁਰਦੁਆਰਾ ਸਾਹਿਬ ਨਾਲ ਜੁੜੇ ਹੋਏ ਹਨ, ਉੱਥੇ ਪੰਜਾਬ ਤੋਂ ਬਾਹਰ ਵੱਸਦੇ ਸਿੱਖ ਵੀ ਗੁਰਦੁਆਰਾ ਸਾਹਿਬ ਨਾਲ ਅਥਾਹ ਪਿਆਰ ਰੱਖਦੇ ਹਨ। ਜਿੱਥੇ ਵੀ ਸਿੱਖ ਗਏ, ਉੱਥੇ ਉਨ੍ਹਾਂ ਨੇ ਆਪਣੀ ਆਸਥਾ ਦੇ ਕੇਂਦਰ ਗੁਰਦੁਆਰਾ ਸਾਹਿਬ ਸਥਾਪਿਤ ਕਰ ਲਏ। ਪੰਜਾਬ ਤੋਂ ਆਪਣੇ ਕੰਮ-ਕਾਜ ਕਰਨ ਲਈ ਬਹੁਤ ਸਾਰੇ ਸਿੱਖ ਛੱਤੀਸਗੜ੍ਹ ਦੀ ਰਾਜਧਾਨੀ ਰਾਇਪੁਰ ਵਿਖੇ ਆਏ, ਜਿੱਥੇ ਇਨ੍ਹਾਂ ਨੇ ਆਪੋ ਆਪਣੀ ਵੱਸੋਂ ਵਾਲੇ ਇਲਾਕੇ ਵਿਚ ਵੱਖ-ਵੱਖ ਗੁਰਦੁਆਰਾ ਸਾਹਿਬਾਨ ਸਥਾਪਿਤ ਕਰ ਲਏ। ਗੁਰਦੁਆਰਾ ਸਾਹਿਬ ਬਣਾਉਣ ਤੋਂ ਬਾਅਦ ਗ੍ਰੰਥੀ ਸਿੰਘ ਅਤੇ ਪਾਠੀ ਸਿੰਘ ਦੀ ਘਾਟ ਮਹਿਸੂਸ ਹੋਣ ਲੱਗ ਪਈ ਕਿਉਂਕਿ ਇੱਥੋਂ ਦੇ ਲੋਕ ਪੰਜਾਬੀ ਪੜ੍ਹਨੀ ਨਹੀਂ ਸੀ ਜਾਣਦੇ ਜਿਸ ਕਰਕੇ ਪੰਜਾਬ ਤੋਂ ਗ੍ਰੰਥੀ ਸਿੰਘ ਬੁਲਾਉਣੇ ਪੈਂਦੇ ਸਨ। ਪਾਠੀ ਸਿੰਘਾਂ ਦੀ ਘਾਟ ਮਹਿਸੂਸ ਹੋਣ ਕਰਕੇ ਬਿਲਾਸਪੁਰ ਰੋਡ 'ਤੇ ਸਥਿਤ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਰਾਵਾਭਾਟਾ ਰਾਇਪੁਰ ਦੀ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਮੈਂਬਰ ਅਤੇ ਸੰਗਤ ਸਿੱਖ ਮਿਸ਼ਨ ਛੱਤੀਸਗੜ੍ਹ ਦੇ ਇੰਚਾਰਜ ਸ. ਗੁਰਮੀਤ ਸਿੰਘ ਕੋਲ ਪਹੁੰਚੇ ਅਤੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦਆਰਾ ਕਮੇਟੀ ਨੂੰ ਸੌਂਪਣ ਲਈ ਬੇਨਤੀ ਕੀਤੀ ਗਈ। ਮਿਤੀ ੦੪ ਫਰਵਰੀ, ੨੦੧੦ ਈ. ਨੂੰ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਆ ਗਿਆ।

ਇਲਾਕੇ ਵਿਚ ਗ੍ਰੰਥੀ ਸਿੰਘਾਂ ਦੀ ਘਾਟ ਨੂੰ ਮਹਿਸੂਸ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਪਾਵਨ ਅਸਥਾਨ ਪੁਰ ਗੁਰਮਤਿ ਵਿਦਿਆਲਾ ਬਣਾ ਕੇ ਇਲਾਕੇ ਵਿਚ ਵੱਸਦੇ ਸਿਕਲੀਗਰ ਅਤੇ ਵਣਜਾਰੇ ਸਿੱਖਾਂ ਦੇ ਬੱਚਿਆਂ ਨੂੰ ਗੁਰਬਾਣੀ ਨਾਲ ਜੋੜਨ ਲਈ ੧੦ ਸਾਵਣ ਸੰਮਤ ਨਾਨਕਸ਼ਾਹੀ ੫੪੫ ਮੁਤਾਬਿਕ ੨੫ ਜੁਲਾਈ, ੨੦੧੩ ਈ. ਨੂੰ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਦੇਸ਼ ਮੁਤਾਬਿਕ ਸਕੱਤਰ ਸ. ਸਤਬੀਰ ਸਿੰਘ (ਹੁਣ ਓ.ਐਸ.ਡੀ.,ਪ੍ਰਧਾਨ ਜੀ) ਅਤੇ ਇੰਚਾਰਜ, ਸਿੱਖ ਮਿਸ਼ਨ ਛੱਤੀਸਗੜ੍ਹ ਸ. ਗੁਰਮੀਤ ਸਿੰਘ ਵੱਲੋਂ ਵਿਦਿਆਲੇ ਦਾ ਨੀਂਹ-ਪੱਥਰ ਰੱਖਿਆ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਗੁਰਮਤਿ ਵਿਦਿਆਲਾ ਬਣਨ ਨਾਲ ਇੱਥੇ ਵੱਸਦੇ

**ਗੁ: ਗੁਰੂ ਨਾਨਕ ਸਾਹਿਬ ਰਾਵਾਭਾਟਾ, ਬਿਲਾਸਪੁਰ ਰੋਡ, ਰਾਇਪੁਰ-੨੧; ਛੱਤੀਸਗੜ੍ਹ। ਮੋ. ੬੨੮੦੪-੧੮੮੦੧*

ਵਣਜਾਰੇ ਅਤੇ ਸਿਕਲੀਗਰ ਪਰਵਾਰਾਂ ਦੇ ਬੱਚਿਆਂ ਨੂੰ ਗੁਰਮਤਿ ਨਾਲ ਜੁੜਨ ਦਾ ਸੁਨਹਿਰੀ ਮੌਕਾ ਪ੍ਰਾਪਤ ਹੋਇਆ। ਇੱਥੇ ਬੱਚਿਆਂ ਨੂੰ ੦੨ ਸਾਲਾ ਗ੍ਰੰਥੀ ਕੋਰਸ ਕਰਵਾਇਆ ਜਾਣ ਲੱਗ ਪਿਆ। ਇੱਥੇ ਬੱਚਿਆਂ ਨੂੰ ਕੀਰਤਨ (ਤਬਲਾ) ਆਦਿ ਦੀ ਸਿੱਖਿਆ ਮਿਲਣ ਲੱਗ ਪਈ। ਇੱਥੋਂ ਵਿੱਦਿਆ ਗ੍ਰਹਿਣ ਕਰ ਕੇ ਵਿਦਿਆਰਥੀ ਰਾਗੀ, ਗ੍ਰੰਥੀ ਅਤੇ ਪਾਠੀ ਸਿੰਘ ਤਿਆਰ ਹੋਣ ਲੱਗੇ ਜਿਸ ਨਾਲ ਪਹਿਲਾਂ ਜੋ ਰਾਗੀ ਗ੍ਰੰਥੀ ਸਿੰਘਾਂ ਦੀ ਜੋ ਘਾਟ ਮਹਿਸੂਸ ਹੁੰਦੀ ਸੀ ਉਹ ਪੂਰੀ ਹੋਣ ਲੱਗ ਪਈ। ਹੁਣ ਇਸ ਵਿਦਿਆਲੇ ਦੇ ਵਿਦਿਆਰਥੀ ਛੱਤੀਸਗੜ੍ਹ ਦੇ ਨਾਲ-ਨਾਲ ਉੜੀਸਾ, ਝਾਰਖੰਡ, ਮਹਾਰਾਸ਼ਟਰ, ਮੱਧ ਪ੍ਰਦੇਸ਼, ਤੇਲੰਗਾਨਾ, ਆਂਧਰਾ ਪ੍ਰਦੇਸ਼ ਦੇ ਇਲਾਕਿਆਂ ਵਿਚ ਵੀ ਜਾ ਕੇ ਗੁਰਮਤਿ ਦਾ ਪ੍ਰਚਾਰ ਕਰ ਰਹੇ ਹਨ। ਇੱਥੇ ਪੜ੍ਹਨ ਵਾਲੇ ਵਿਦਿਆਰਥੀਆਂ ਨੂੰ ੧੫੦੦/- ਰੁਪਏ ਮਹੀਨਾ ਵਜੀਫਾ ਦਿੱਤਾ ਜਾਂਦਾ ਹੈ।

ਲਗਪਗ ਦੋ ਏਕੜ ਵਿਚ ਸੁੰਦਰ ਇਮਾਰਤ ਬਣੀ ਹੋਈ ਹੈ। ਇਸ ਦੇ ਨਾਲ ਵਿਦਿਆਰਥੀਆਂ ਦੇ ਰਹਿਣ ਲਈ ਹੋਸਟਲ ਅਤੇ ਪੜ੍ਹਾਈ ਕਰਨ ਲਈ ਕਲਾਸ ਰੂਮ ਬਣੇ ਹੋਏ ਹਨ। ਬਿਲਾਸਪੁਰ ਮੁੱਖ ਸੜਕ ਉੱਪਰ ੨੫ ਫੁੱਟ ਉੱਚੀ ਸੁੰਦਰ ਡਿਓੜੀ ਬਣੀ ਹੋਈ ਹੈ। ਮੌਜੂਦਾ ਸਮੇਂ ਦੌਰਾਨ ਦੋ ਸੈਸ਼ਨ ੨੦੨੨ ਤੋਂ ੨੦੨੫ ਈ. ਅਤੇ ੨੦੨੩ ਤੋਂ ੨੦੨੬ ਈ. ਚੱਲ ਰਹੇ ਹਨ, ਜਿਸ ਵਿਚ ਲਗਪਗ ੨੨ ਬੱਚੇ ਗੁਰਮਤਿ ਦੀ ਸਿੱਖਿਆ ਗ੍ਰਹਿਣ ਕਰ ਰਹੇ ਹਨ। ਇਲਾਕੇ ਵਿਚ ਨਗਰ ਕੀਰਤਨ ਜਾਂ ਧਾਰਮਿਕ ਸਮਾਗਮਾਂ ਵਿਚ ਵਿਦਿਆਲੇ ਦੇ ਵਿਦਿਆਰਥੀ ਸੇਵਾ ਨਿਭਾਉਂਦੇ ਹਨ। ਇਹ ਵਿਦਿਆਲਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ. ਬਲਵਿੰਦਰ ਸਿੰਘ ਕਾਹਲਵਾਂ, ਸਕੱਤਰ, ਧਰਮ ਪ੍ਰਚਾਰ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਤਹਿਤ ਸੁਚਾਰੂ ਰੂਪ ਵਿਚ ਚੱਲ ਰਿਹਾ ਹੈ। ਮੌਜੂਦਾ ਸਮੇਂ ਵਿਚ ਦਾਸ (ਜਰਨੈਲ ਸਿੰਘ) ਵਿਦਿਆਲੇ ਦੇ ਇੰਚਾਰਜ ਦੀ ਸੇਵਾ ਨਿਭਾ ਰਿਹਾ। ਇਹ ਸੰਸਥਾ ਪੂਰੇ ਇਲਾਕੇ ਅੰਦਰ ਗੁਰਮਤਿ ਦਾ ਪ੍ਰਚਾਰ ਅਤੇ ਪ੍ਰਸਾਰ ਕਰ ਰਹੀ ਹੈ।

■

## ਫ਼ਿਲਮ ਵਿਭਾਗ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਆਧੁਨਿਕ ਤਕਨੀਕ ਨੂੰ ਅਪਣਾਉਂਦਿਆਂ ਸਿੱਖੀ ਦੇ ਪ੍ਰਚਾਰ-ਪਸਾਰ ਲਈ ਫ਼ਿਲਮਾਂ ਵਿਖਾਉਣ ਵਾਲੀਆਂ ਗੱਡੀਆਂ ਤਿਆਰ ਕਰਵਾਈਆਂ ਗਈਆਂ ਹਨ। ਇਨ੍ਹਾਂ ਗੱਡੀਆਂ ਰਾਹੀਂ ਵੱਖ-ਵੱਖ ਪਿੰਡਾਂ / ਸ਼ਹਿਰਾਂ ਵਿਚ ਜਾ ਕੇ ਸਿੱਖੀ ਦੇ ਪ੍ਰਚਾਰ ਹਿੱਤ ਫ਼ਿਲਮਾਂ ਵਿਖਾਈਆਂ ਜਾਂਦੀਆਂ ਹਨ। ਸੰਗਤ ਦੀ ਮੰਗ 'ਤੇ ਇਨ੍ਹਾਂ ਗੱਡੀਆਂ ਰਾਹੀਂ ਭਾਰਤ ਦੇ ਦੂਰ-ਦੁਰਾਡੇ ਥਾਵਾਂ 'ਤੇ ਜਾ ਕੇ ਪ੍ਰਚਾਰ ਕੀਤਾ ਜਾਂਦਾ ਹੈ।

ਕੰਚਨ ਕਾਇਆ:

# ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ

*-ਡਾ. ਸ਼ਿਆਮ ਸੁੰਦਰ ਦੀਪਤੀ**

ਖਾਣ-ਪੀਣ ਨੂੰ ਸਾਡੀ ਜ਼ਿੰਦਗੀ ਵਿਚ ਬਹੁਤ ਮਹੱਤਵ ਦਿੱਤਾ ਗਿਆ ਹੈ। ਪੜ੍ਹਿਆ ਜਾਂ ਅਨਪੜ੍ਹ, ਅਮੀਰ ਜਾਂ ਗ਼ਰੀਬ, ਕਿਸੇ ਤੋਂ ਵੀ ਸਾਧਾਰਨ ਤੋਂ ਸਾਧਾਰਨ ਭਾਸ਼ਾ ਵਿਚ ਗੱਲ ਕਰੀਏ ਕਿ ਖਾਣ ਦੀ ਲੋੜ ਕੀ ਹੈ, ਤਾਂ ਸਭ ਦਾ ਇੱਕੋ ਜਵਾਬ ਇਹ ਹੋਵੇਗਾ ਕਿ ਭੁੱਖ ਲਗਦੀ ਹੈ। ਹੁਣ ਇਹੀ ਸਵਾਲ ਦੂਜੇ ਸ਼ਬਦਾਂ ਵਿਚ ਪੁੱਛਿਆ ਜਾਵੇ ਕਿ ਜੇ ਕੋਈ ਆਦਮੀ ਕੁਝ ਸਮਾਂ ਨਾ ਖਾਵੇ ਤਾਂ ਉਸ ਨੂੰ ਕੀ ਮਹਿਸੂਸ ਹੋਵੇਗਾ। ਇਸ ਸਵਾਲ ਦਾ ਜਵਾਬ ਤਕਰੀਬਨ ਇੱਕੋ ਜਿਹਾ ਹੀ ਹੋਵੇਗਾ ਕਿ ਕਮਜ਼ੋਰੀ ਮਹਿਸੂਸ ਹੁੰਦੀ ਹੈ। ਇਸ ਦਾ ਜਵਾਬ ਹੁਣ ਜਾ ਕੇ ਸਮਝਿਆ ਜਾ ਸਕਦਾ ਹੈ ਕਿ ਖੁਰਾਕ ਤੁਹਾਨੂੰ ਜਿਊਂਦਾ ਰੱਖਣ ਲਈ ਜਾਂ ਕੋਈ ਕੰਮ-ਕਾਜ ਲਈ ਤਾਕਤ ਬਖਸ਼ਦੀ ਹੈ।

ਹੁਣ ਗੁਰਬਾਣੀ ਦੇ ਵਾਕ ਨੂੰ ਸਹੀ ਅਰਥਾਂ ਵਿਚ ਸਮਝਿਆ ਜਾ ਸਕਦਾ ਹੈ ਕਿ ਉਹ ਖਾਣਾ-ਪੀਣਾ ਜਿਹੜਾ ਸਾਡੇ ਸਰੀਰ ਨੂੰ ਪੀੜਾ ਦਿੰਦਾ ਹੈ ਤੇ ਮਨ ਨੂੰ ਦੁਖੀ ਕਰਦਾ ਹੈ ਉਹ ਕਿਸ ਲਈ ਅਤੇ ਉਹ ਕਿਉਂ। ਮਨੁੱਖੀ ਜੀਵਨ ਦੇ ਇਤਿਹਾਸ ਵਿਚ ਜੇਕਰ ਮਨੁੱਖ ਦੇ ਨਿਰੰਤਰ ਵਿਕਾਸ ਨੂੰ ਉਸ ਦੇ ਆਲੇ-ਦੁਆਲੇ ਨਾਲ ਜੋੜ ਕੇ ਦੇਖੀਏ ਤਾਂ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਨਸਪਤੀ ਦੀ ਪੈਦਾਵਾਰ ਜੀਵਾਂ ਤੋਂ ਪਹਿਲਾਂ ਹੋਈ ਹੈ। ਜੇਕਰ ਵੱਡੇ ਪਰਿਪੇਖ ਵਿਚ ਸਮਝੀਏ ਤਾਂ ਵਿਗਿਆਨ ਜੀਵਾਂ ਅਤੇ ਵਨਸਪਤੀ ਨੂੰ ਜਿਊਂਦਿਆਂ ਵਿਚ ਗਿਣਦਾ ਹੈ। ਇਹ ਗੱਲ ਦੱਸਣ ਦੀ ਲੋੜ ਤਾਂ ਪੈ ਰਹੀ ਹੈ ਕਿ ਖਾਣ-ਪੀਣ ਨੂੰ ਲੈ ਕੇ ਅਸੀਂ ਖੁਰਾਕ ਨੂੰ ਸ਼ਾਕਾਹਾਰੀ ਅਤੇ ਮਾਸਾਹਾਰੀ ਵਿਚ ਵੰਡਿਆ ਹੋਇਆ ਹੈ ਜੋ ਕਿ ਵੰਡ ਕੁਦਰਤੀ ਨਹੀਂ ਹੈ। ਇਹ ਸਮਾਜਿਕ ਨਜ਼ਰੀਆ ਹੈ, ਜੋ ਕਿ ਬਾਅਦ ਵਿਚ ਵਿਕਸਿਤ ਹੋਇਆ ਹੈ।

ਖੁਰਾਕ, ਸਮਾਜ ਅਤੇ ਕੁਦਰਤ ਦਾ ਆਪਸ ਵਿਚ ਗੂੜ੍ਹਾ ਰਿਸ਼ਤਾ ਹੈ। ਸ਼ੁਰੂਆਤੀ ਵਿਕਾਸ ਤੋਂ ਅੱਜ ਤਕ ਦੇ ਜੀਵਾਂ ਅਤੇ ਕੁਦਰਤ ਦੇ ਸੰਬੰਧਾਂ ਨੂੰ ਵਿਕਸਿਤ ਹੁੰਦਾ ਦੇਖੀਏ ਤੇ ਸਮਝੀਏ ਕਿ ਮਨੁੱਖਾਂ ਦੀ ਉਤਪਤੀ ਦੇ ਸਮੇਂ ਤੋਂ ਖਾਸ ਤੌਰ 'ਤੇ ਜਿੱਥੇ ਮਨੁੱਖ ਦੀ ਹੋਂਦ-ਜਨਮ ਬਾਅਦ ਵਿਚ ਹੋਇਆ ਹੈ ਤੇ ਉਸ ਦਾ ਆਲਾ-ਦੁਆਲਾ ਉਸ ਮੁਤਾਬਿਕ ਮਨੁੱਖ ਨੇ ਨਹੀਂ ਢਾਲਿਆ, ਸਗੋਂ ਕੁਦਰਤ ਨੇ ਇਨਸਾਨ ਮੁਤਾਬਿਕ ਖੁਦ ਤਿਆਰ ਕੀਤਾ ਹੈ। ਜਿਵੇਂ ਬੱਚੇ ਦੇ ਜਨਮ ਤੋਂ ਪਹਿਲਾਂ ਇਸਤਰੀ ਵਿਚ ਬੱਚੇ ਦੇ ਵਿਕਾਸ ਮੁਤਾਬਿਕ ਖੁਰਾਕ ਪੈਦਾ ਹੋਣਾ, ਬੱਚੇ ਦੀ ਤਿਆਰੀ ਦਾ ਸੰਕੇਤ ਹੁੰਦਾ ਹੈ।

ਇਹ ਗੱਲ ਗੁਰਬਾਣੀ ਦੀ ਖੂਬਸੂਰਤੀ ਹੈ ਕਿ ਜਿੱਥੇ ਉਹ ਖਾਣ-ਪੀਣ ਨੂੰ ਸਰੀਰ

** ੯੭-ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੧੫੮-੦੮੫੦੬*

ਦੇ ਵਿਕਾਸ ਅਤੇ ਵਿਗਾੜ ਦੋਹਾਂ ਨਾਲ ਜੋੜਦੀ ਹੈ, ਉੱਥੇ ਹੀ ਖੁਰਾਕ ਨਾਲ ਜੁੜੇ ਵਿਕਾਰਾਂ ਦੀ ਗੱਲ ਵੀ ਕਰਦੀ ਹੈ ਭਾਵੇਂ ਕਿ ਸਾਡੇ ਸਭਿਆਚਾਰ ਵਿਚ ਤਿੰਨ ਤਰ੍ਹਾਂ ਦੀ ਖੁਰਾਕ ਦਾ ਜ਼ਿਕਰ ਉਭਾਰਿਆ ਜਾਂਦਾ ਹੈ ਤੇ ਉਸ ਦਾ ਪ੍ਰਚਾਰ ਵੀ ਹੁੰਦਾ ਹੈ, ਪਰ ਉਹ ਵੰਡ ਪੂਰੀ ਦੀ ਪੂਰੀ ਵਿਗਿਆਨਕ ਨਾ ਹੋ ਕੇ ਉਲਝਣ ਜ਼ਿਆਦਾ ਬਣੀ ਹੈ। ਉਹ ਹੈ- ਸਾਤਵਿਕ, ਰਾਜਸਿਕ ਅਤੇ ਤਾਮਸਿਕ। ਜਿਸ ਵਿੱਚੋਂ ਸਾਤਵਿਕ ਨੂੰ ਸਭ ਤੋਂ ਵਧੀਆ ਅਤੇ ਤਾਮਸਿਕ ਨੂੰ ਸਭ ਤੋਂ ਨਖਿੱਧ ਖੁਰਾਕ ਐਲਾਨਿਆ ਗਿਆ ਹੈ। ਗੁਰਬਾਣੀ ਖੁਰਾਕ ਦਾ ਇੱਕੋ ਹੀ ਪੱਖ ਸਹੀ ਢੰਗ ਨਾਲ ਉਭਾਰਦੀ ਹੈ ਕਿ ਵਾਧੂ ਖਾਣਾ ਸਰੀਰ ਨੂੰ ਨੁਕਸਾਨ ਪਹੁੰਚਾਉਂਦਾ ਹੈ ਜੋ ਕਿ ਸਭ ਦੀ ਸਮਝ ਵਿਚ ਆਉਣ ਵਾਲਾ ਹੈ। ਵਿਗਿਆਨਕ ਨਜ਼ਰੀਏ ਤੋਂ ਲੋੜ ਤੋਂ ਵੱਧ ਕੁਝ ਵੀ ਖਾਧਾ ਜਾਵੇ ਤਾਂ ਉਹ ਸਰੀਰ ਅਤੇ ਮਨ ਦੋਹਾਂ ਨੂੰ ਪਰੇਸ਼ਾਨ ਕਰਦਾ ਹੈ।

ਖੁਰਾਕ ਜੋ ਭੁੱਖ ਦੂਰ ਕਰਦੀ ਹੈ ਤੇ ਕਮਜ਼ੋਰੀ ਨੂੰ ਘਟਾਉਂਦੀ ਹੈ ਤੇ ਪੂਰੇ ਖੁਰਾਕੀ ਤੱਤਾਂ ਨਾਲ ਸਰੀਰ ਦਾ ਸੰਤੁਲਿਤ ਵਿਕਾਸ ਕਰਦੀ ਹੈ ਉਹ ਰੱਜ ਜਾਣ 'ਤੇ ਖੁਸ਼ੀ ਵੀ ਦਿੰਦੀ ਹੈ। ਦੂਜੇ ਪਾਸੇ ਲੋੜ ਤੋਂ ਵੱਧ ਖੁਰਾਕ ਮਨ ਨੂੰ ਤਾਂ ਪਰੇਸ਼ਾਨ ਕਰਦੀ ਹੀ ਹੈ ਤੇ ਸਰੀਰ ਵਿਚ ਅਨੇਕਾਂ ਵਿਕਾਰਾਂ ਨੂੰ ਜਨਮ ਦਿੰਦੀ ਹੈ। ਖੁਰਾਕ ਨੂੰ ਲੈ ਕੇ, ਇਸ ਦੀ ਘਾਟ ਨੂੰ ਲੈ ਕੇ ਗ਼ਰੀਬ ਲੋਕਾਂ ਵਿਚ ਕੁਪੋਸ਼ਣ ਦੀ ਗੱਲ ਹੁੰਦੀ ਹੈ। ਪਰ ਵਾਧੂ ਖੁਰਾਕ ਨਾਲ ਖਾਸ ਤੌਰ 'ਤੇ ਸਵਾਦਲੇ ਖਾਣੇ ਨੂੰ ਲੈ ਕੇ ਸਰੀਰ ਦੇ ਭਾਰ ਦਾ ਵਾਧਾ ਅਤੇ ਉਸ ਨੂੰ ਰੱਜੇ ਪੁੱਜੇ ਘਰ ਦਾ ਸਮਝਣਾ ਹੁਣ ਚੰਗਾ ਨਹੀਂ ਸਮਝਿਆ ਜਾਂਦਾ।

ਖੁਰਾਕ ਨਾਲ ਜੁੜਿਆ ਵਾਧੂ ਖਾਣ-ਪੀਣ ਅੱਜ ਇਸ ਦਾ ਬਿਮਾਰੀਆਂ ਦੀ ਇਕ ਲੰਮੀ ਸੂਚੀ ਨਾਲ ਜੁੜਨਾ ਤਰਕੀਰਬਨ ਸਾਰਿਆਂ ਨੂੰ ਸਮਝ ਆ ਰਿਹਾ ਹੈ। ਵਾਧੂ ਖੁਰਾਕ ਅਤੇ ਖਾਣੇ ਦਾ ਹਜ਼ਮ ਨਾ ਹੋਣਾ ਇਕ ਆਮ ਸ਼ਿਕਾਇਤ ਹੈ। ਜਿਸ ਦੇ ਲਈ ਪੇਟ ਦੇ ਤੇਜ਼ਾਬ ਲਈ ਵਰਤੀਆਂ ਜਾਂਦੀਆਂ ਐਂਟਾਸਿਡ ਗੋਲੀਆਂ/ਕੈਪਸੂਲ ਤੁਹਾਨੂੰ ਦਵਾਈਆਂ ਦੀ ਹਰੇਕ ਪਰਚੀ ਵਿਚ ਲਿਖੇ ਮਿਲਣਗੇ। ਇਕ ਸਰਵੇਖਣ ਮੁਤਾਬਿਕ ਦੁਨੀਆ ਵਿਚ ਇਨ੍ਹਾਂ ਦਵਾਈਆਂ ਨੂੰ ਸਭ ਤੋਂ ਵੱਧ ਵਿਕਣ ਦਾ ਮਾਣ ਪ੍ਰਾਪਤ ਹੈ। ਇਸ ਤੋਂ ਇਲਾਵਾ ਮੋਟਾਪੇ ਨਾਲ ਜੁੜੀਆਂ ਅਨੇਕਾਂ ਬਿਮਾਰੀਆਂ ਵਿੱਚੋਂ ਸ਼ੂਗਰ ਅਤੇ ਦਿਲ ਦੀਆਂ ਬਿਮਾਰੀਆਂ, ਜਿਵੇਂ:- ਕੈਲਸਟਰੋਲ ਦਾ ਵਧਣਾ, ਹਾਰਟ ਅਟੈਕ, ਜਿਗਰ ਦਾ ਫੈਟੀ ਹੋਣਾ ਅਤੇ ਜੋੜਾਂ ਦਾ ਦਰਦ ਤੇ ਪਿੱਤੇ ਦੀ ਪੱਥਰੀ ਗਿਣੇ ਜਾ ਸਕਦੇ ਹਨ।

ਭਗਤ ਸ਼ੇਖ ਫਰੀਦ ਜੀ ਦੇ ਬੋਲ ਵੀ ਗੁਰਬਾਣੀ ਵਿਚ ਇਸ਼ਾਰਾ ਕਰਦੇ ਹੋਏ ਸੁਚੇਤ ਕਰਦੇ ਹਨ- *ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੯)*

■

# ਰਾਗੁ ਮਾਝ

-ਮਾ. ਬਲਬੀਰ ਸਿੰਘ ਹੰਸਪਾਲ*

ਰਾਗੁ ਮਾਝ ਗੁਰਬਾਣੀ ਸੰਗੀਤ ਦਾ ਮਹੱਤਵਪੂਰਨ ਰਾਗ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਵਿਧਾਨ ਦੀ ਤਰਤੀਬ ਅਨੁਸਾਰ ਰਾਗੁ ਮਾਝ ਨੂੰ ਦੂਜਾ ਸਥਾਨ ਦਿੱਤਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ; ਸਿੱਖ ਧਰਮ ਦੇ ਇਹ ਪੰਜ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਇਸ ਰਾਗ ਵਿਚ ਰਚ ਕੇ ਇਸ ਨੂੰ ਨਿਵਾਜਿਆ ਹੈ, ਜਿਸ ਕਾਰਨ ਇਹ ਰਾਗ ਸੰਗੀਤ ਜਗਤ ਵਿਚ ਵੀ ਆਪਣੀ ਵਿਲੱਖਣ ਪਹਿਚਾਣ ਰੱਖਦਾ ਹੈ। ਗੁਰੂ ਸਾਹਿਬ ਆਪਣੀ ਬਾਣੀ ਦੇ ਸਿਰਲੇਖ ਰਾਹੀਂ ਰਾਗੁ ਮਾਝ ਵਿਚ ਓਸ ਸਮੇਂ ਦੀ ਪ੍ਰਚਲਿਤ ਲੋਕ ਧੁਨ ਅਤੇ ਮਾਝ ਦੀ ਵਾਰ ਨੂੰ ਗਾਇਨ ਕਰਨ ਲਈ ਆਦੇਸ਼ ਕਰਦੇ ਹਨ:

*ਵਾਰ ਮਾਝ ਕੀ ਤਥਾ ਸਲੋਕ ਮਹਲਾ ੧*
*ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥*

ਰਾਗੁ ਮਾਝ ਦਾ ਸ਼ਾਸਤਰੀ ਸੰਗੀਤ ਦੇ ਪੁਰਾਤਨ ਗ੍ਰੰਥਾਂ ਵਿਚ ਕੋਈ ਵਰਣਨ ਨਹੀਂ ਮਿਲਦਾ। ਸੰਗੀਤ ਵਿਦਵਾਨਾਂ ਦੇ ਵਿਚਾਰ ਅਨੁਸਾਰ ਸੰਗੀਤ ਦੇ ਕੁਝ ਰਾਗਾਂ ਦੇ ਸਰੂਪ ਕਿਸੇ ਖਾਸ ਖੇਤਰ ਦੇ ਲੋਕਾਂ ਦੀਆਂ ਲੋਕ ਸੰਗੀਤਕ ਧੁਨਾਂ ਅਤੇ ਪ੍ਰਚਲਿਤ ਲੋਕ ਗੀਤਾਂ 'ਤੇ ਆਧਾਰਿਤ ਹਨ ਜਿਵੇਂ- ਰਾਗ ਪਹਾੜੀ, ਰਾਗ ਆਸਾ, ਰਾਗ ਭੂਪਾਲੀ ਅਤੇ ਰਾਗ ਤਿਲੰਗ ਆਦਿ। ਇਸੇ ਤਰ੍ਹਾਂ ਹੀ ਰਾਗੁ ਮਾਝ ਵੀ ਪੰਜਾਬ ਦੇ ਮਾਝੇ ਇਲਾਕੇ ਦੀ ਓਸ ਸਮੇਂ ਕਿਸੇ ਪ੍ਰਸਿਧ ਲੋਕ ਸੰਗੀਤ ਦੀ ਧੁਨ ਦਾ ਹੀ ਵਿਕਸਿਤ ਰੂਪ ਹੈ।

ਗੁਰਬਾਣੀ ਸੰਗੀਤ ਦੇ ਵੱਖ-ਵੱਖ ਵਿਦਵਾਨਾਂ ਅਤੇ ਗ੍ਰੰਥਾਕਾਰਾਂ ਅਨੁਸਾਰ ਰਾਗੁ ਮਾਝ ਦੇ ਤਿੰਨ ਸਰੂਪ ਪ੍ਰਚਾਰ ਵਿਚ ਰਹੇ ਹਨ। ਇਸ ਦਾ ਪਹਿਲਾ ਸਰੂਪ ਖਮਾਜ ਥਾਟ 'ਤੇ ਆਧਾਰਿਤ ਹੈ, ਦੂਜਾ ਸਰੂਪ ਬਿਲਾਵਲ ਥਾਟ 'ਤੇ ਆਧਾਰਿਤ ਅਤੇ ਤੀਜਾ ਸਰੂਪ ਕਾਫ਼ੀ ਥਾਟ 'ਤੇ ਅਧਾਰਿਤ ਹੈ। ਪਰ ਵਰਤਮਾਨ ਸਮੇਂ ਵਿਚ ਰਾਗ ਮਾਝ ਨੂੰ ਖਮਾਜ ਥਾਟ ਦੇ ਅੰਤਰਗਤ ਬਣਦੇ ਸਰੂਪ ਵਿਚ ਹੀ ਪ੍ਰਵਾਨਿਤ ਮੰਨਿਆ ਗਿਆ ਹੈ।

ਰਾਗੁ ਮਾਝ ਵਿਚ ਗਾ (ਗੰਧਾਰ) ਸਵਰ ਅਤੇ ਨੀ (ਨਿਸ਼ਾਦ) ਸਵਰ ਦੇ (ਸ਼ੁੱਧ ਅਤੇ ਕੋਮਲ) ਦੋਵੇਂ ਰੂਪ ਲਗਦੇ ਹਨ। ਇਸ ਦੇ ਆਰੋਹ ਵਿਚ ਨੀ (ਨਿਸ਼ਾਦ) ਸਵਰ ਸ਼ੁੱਧ ਲਗਦਾ ਹੈ ਅਤੇ ਅਵਰੋਹ ਵਿਚ ਨੀ (ਨਿਸ਼ਾਦ) ਸਵਰ ਕੋਮਲ ਲਗਦਾ ਹੈ। ਇਸ ਦੇ ਅਵਰੋਹ ਵਿਚ ਗਾ

** ਸੰਗੀਤ ਅਧਿਆਪਕ, ਸ੍ਰੀ ਗੁਰੂ ਰਾਮਦਾਸ ਖਾਲਸਾ ਸੀ: ਸੈ: ਸਕੂਲ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ। ਮੋ. ੯੮੧੪੯੪੯੪੪੮*

(ਗੰਧਾਰ) ਸਵਰ ਦੇ ਦੋਵੇਂ ਰੂਪ, ਕਹਿਣ ਤੋਂ ਭਾਵ ਗਾ ਸਵਰ ਸ਼ੁੱਧ ਅਤੇ ਗਾ ਸਵਰ ਕੋਮਲ ਲਗਦੇ ਹਨ। ਇਸ ਰਾਗ ਦੇ ਅਰੋਹ ਵਿਚ ਗਾ (ਗੰਧਾਰ) ਅਤੇ ਧਾ (ਧੈਵਤ) ਸਵਰ ਨਹੀਂ ਲਗਾਏ ਜਾਂਦੇ, ਕਹਿਣ ਤੋਂ ਭਾਵ ਇਹ ਦੋਵੇਂ ਸਵਰ, ਵਰਜਿਤ ਸਵਰ ਹਨ। ਹੁਣ ਇਸ ਰਾਗ ਦੀਆਂ ਕੁਝ ਵਿਸ਼ੇਸ਼ ਸਵਰ ਸੰਗਤੀਆਂ (ਸਵਰ ਚਲਨ) ਜੋ ਕਿ ਇਸ ਰਾਗ ਨਾਲ ਰਲਦੇ-ਮਿਲਦੇ ਸਮਪ੍ਰਕ੍ਰਿਤਕ ਰਾਗਾਂ ਤੋਂ ਇਸ ਨੂੰ ਵੱਖ ਕਰ ਕੇ ਆਪਣਾ ਮੂਲ ਸਰੂਪ ਨਿਖਾਰ ਕੇ ਪੇਸ਼ ਕਰਨ ਵਿਚ ਲਾਹੇਵੰਦ ਸਾਬਤ ਹੁੰਦੀਆਂ ਹਨ, ਅੱਗੇ ਦਿੱਤੀਆਂ ਜਾ ਰਹੀਆਂ ਹਨ ਤਾਂ ਜੋ ਸੰਗੀਤ ਦੇ ਸਿਖਿਆਰਥੀ ਇਨ੍ਹਾਂ ਸਵਰ ਸੰਗਤੀਆਂ ਨੂੰ ਧਿਆਨ ਵਿਚ ਰੱਖ ਕੇ ਰਾਗੁ ਮਾਝ ਦੇ ਮੂਲ ਸਰੂਪ ਨੂੰ ਯਾਦ ਕਰਦੇ ਹੋਏ ਗਾਇਨ ਅਤੇ ਵਾਦਨ ਕਰਨ ਵਿਚ ਸਫਲਤਾ ਹਾਸਲ ਕਰ ਸਕਣ।

ਸਾ ਰੇ ਸਾ, ਨ਼ੀ ਸਾ, ਸਾ ਨ਼ੁੀ ਧ਼ਾ ਪ਼ਾ, ਮ਼ਾ ਪ਼ਾ ਨ਼ੀ ਸਾ, ਸਾ ਰੇ ਨ਼ੀ ਨ਼ੀ ਸਾ,

ਰੇ ਮਾ ਪਾ, ਮਾ ਗਾ ਮਾ, ਰੇ ਪਾ ਗੁਾ ਰੇ, ਗੁਾ ਸਾ ਰੇ ਨ਼ੀ ਸਾ, ਰੇ ਮਾ ਪਾ, ਮਾ ਪਾ ਨੁੀ

ਧਾ ਪਾ, ਮਾ ਪਾ ਨੀ ਸਾਂ, ਸਾਂ ਰੇਂ ਨੀ ਸਾਂ, ਗੁਾਂ ਰੇਂ, ਗੁਾਂ ਸਾਂ ਰੇਂ ਨੀ ਸਾਂ,

ਸਾਂ ਨੁੀ ਧਾ ਪਾ, ਧਾ ਮਾ ਗਾ ਮਾ, ਰੇ ਪਾ ਗੁਾ ਰੇ, ਗੁਾ ਸਾ ਰੇ ਨ਼ੀ ਸਾ।

**ਰਾਗ ਦਾ ਸਧਾਰਨ ਪਰਿਚਯ**

**ਰਾਗ**-ਮਾਝ

**ਥਾਟ**-ਖਮਾਜ

**ਵਾਦੀ ਸਵਰ**- ਰੇ (ਰਿਸ਼ਭ)

**ਸੰਵਾਦੀ ਸਵਰ**- ਪਾ (ਪੰਚਮ)

**ਗਾਇਨ ਸਮਾਂ**- ਦਿਨ ਦਾ ਚੌਥਾ ਪਹਿਰ

**ਸਵਰ**- ਗਾ (ਗੰਧਾਰ) ਅਤੇ ਨੀ (ਨਿਸ਼ਾਦ) ਸਵਰਾਂ ਦੇ ਦੋਵੇਂ ਰੂਪ (ਸ਼ੁੱਧ ਅਤੇ ਕੋਮਲ) ਬਾਕੀ ਸਾਰੇ ਸਵਰ ਸ਼ੁੱਧ।

**ਵਰਜਿਤ ਸਵਰ**- ਅਰੋਹ ਵਿਚ ਗਾ (ਗੰਧਾਰ) ਸਵਰ ਅਤੇ ਧਾ (ਧੈਵਤ) ਸਵਰ।

**ਜਾਤੀ**- ਔੜਵ-ਸੰਪੂਰਨ

**ਅਰੋਹ**- ਸਾ ਰੇ, ਮਾ ਪਾ, ਨੀ ਸਾਂ।

**ਅਵਰੋਹ**- ਸਾਂ ਨੁੀ ਧਾ ਪਾ, ਧਾ ਮਾ ਗਾ ਮਾ, ਰੇ ਪਾ, ਗੁਾ ਰੇ ਗੁ ਸਾ ਰੇ, ਨ਼ੀ, ਸਾ।

**ਪਕੜ**- ਪਾ, ਧਾ ਮਾ ਗਾ ਮਾ, ਰੇ ਪਾ, ਮਾ ਗੁਾ ਰੇ ਗੁਾ ਸਾ ਰੇ ਨ਼ੀ, ਸਾ।

**ਚਲਦਾ...**

# ਗਿਆਨੀ ਨਾਹਰ ਸਿੰਘ ਦੀ ਵਿਲੱਖਣ ਪੁਸਤਕ 'ਇਤਿਹਾਸ ਸ੍ਰੀ ਪੰਜਾ ਸਾਹਿਬ'

*-ਸ. ਉਜਾਗਰ ਸਿੰਘ**

ਗਿਆਨੀ ਨਾਹਰ ਸਿੰਘ ਸੁਤੰਤਰਤਾ ਸੰਗਰਾਮੀ, ਦੇਸ਼ ਭਗਤ, ਕ੍ਰਾਂਤੀਕਾਰੀ ਅਤੇ ਉਘੇ ਸਿੱਖ ਵਿਦਵਾਨ, ਚਿੰਤਕ ਅਤੇ ਸੰਪਾਦਕ ਸਨ, ਜਿਹੜੇ ਅਜ਼ਾਦੀ ਦੀ ਜਦੋਜਹਿਦ ਵਿਚ ਆਪਣੀਆਂ ਸੰਪਾਦਕੀਆਂ ਰਾਹੀਂ ਦੇਸ਼-ਭਗਤੀ ਅਤੇ ਅਧਿਆਮਿਕਤਾ ਦਾ ਸੰਦੇਸ਼ ਦਿੰਦੇ ਰਹਿੰਦੇ ਸਨ। ਉਹ ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਰੰਗਵਾਲ ਦੇ ਸਮਕਾਲੀ ਅਤੇ ਨਿਕਟਵਰਤੀ ਰਹੇ ਸਨ। ਦੋਵੇਂ ਵਿਦਵਾਨ ਸਿੱਖ ਧਰਮ ਨੂੰ ਪ੍ਰਣਾਏ ਹੋਏ ਸਿੱਖ ਵਿਦਵਾਨ ਸਨ। ਉਨ੍ਹਾਂ ਦੀ ਸਿੱਖ ਇਤਿਹਾਸ ਦੀ ਵਿਰਾਸਤ 'ਤੇ ਪਹਿਰਾ ਦੇਣ ਵਾਲੀ ਪੁਸਤਕ 'ਇਤਿਹਾਸ ਸ੍ਰੀ ਪੰਜਾ ਸਾਹਿਬ' ੧੯੩੫ ਵਿਚ ਪ੍ਰਕਾਸ਼ਿਤ ਹੋਈ ਸੀ। ਇਹ ਬਹੁਤ ਹੀ ਦੁਰਲੱਭ ਪੁਸਤਕ ਹੈ ਕਿਉਂਕਿ ਉਸ ਸਮੇਂ ਸਿੱਖ ਇਤਿਹਾਸ ਦੀ ਵਿਰਾਸਤ ਨਾਲ ਸੰਬੰਧਿਤ ਪੁਸਤਕਾਂ ਲਿਖਣ ਦਾ ਰਿਵਾਜ ਨਹੀਂ ਸੀ। ਜਦੋਂ ਕਿ ਸਿੱਖਾਂ ਨੂੰ ਆਪਣੀਆਂ ਇਤਿਹਾਸਿਕ ਵਿਰਾਸਤਾਂ ਬਾਰੇ ਪੁਸਤਕਾਂ ਲਿਖ ਕੇ ਸੰਸਾਰ ਦੇ ਲੋਕਾਂ, ਆਪਣੀ ਪਨੀਰੀ ਅਤੇ ਦੂਜੇ ਧਰਮਾਂ ਦੇ ਲੋਕਾਂ ਨੂੰ ਜਾਣੂ ਕਰਵਾਉਣਾ ਅਤਿਅੰਤ ਜ਼ਰੂਰੀ ਸੀ। ਗਿਆਨੀ ਨਾਹਰ ਸਿੰਘ ਦੀ ਉੱਚੀ ਤੇ ਸੁੱਚੀ ਸੋਚ ਨੇ ਇਹ ਕੰਮ ਕਰ ਕੇ ਸਿੱਖ ਇਤਿਹਾਸ ਵਿਚ ਵਡਮੁੱਲਾ ਯੋਗਦਾਨ ਪਾਇਆ ਸੀ। ਇਹ ਪੁਸਤਕ ੧੯੩੫ ਈ. ਵਿਚ ਪ੍ਰਕਾਸ਼ਿਤ ਹੋਈ ਸੀ। ਇਸ ਕਰਕੇ ਇਸ ਸਮੇਂ ਉਹ ਉਪਲਭਧ ਨਹੀਂ ਸੀ।

ਸਿੱਖ ਇਤਿਹਾਸ ਦੇ ਖੋਜੀ ਸ. ਜੈਤੇਗ ਸਿੰਘ ਅਨੰਤ ਨੇ ਆਪਣੀ ਵਿਰਾਸਤ ਨੂੰ ਸਿੱਖਾਂ ਦੀ ਨਵੀਂ ਪੀੜ੍ਹੀ ਦੀ ਜਾਣਕਾਰੀ ਲਈ 'ਇਤਿਹਾਸ ਸ੍ਰੀ ਪੰਜਾ ਸਾਹਿਬ' ਪੁਸਤਕ ੮੯ ਸਾਲ ਬਾਅਦ ਪ੍ਰਕਾਸ਼ਿਤ ਕਰਵਾ ਕੇ ਵੱਡਾ ਯੋਗਦਾਨ ਪਾਇਆ ਹੈ। ਸ. ਜੈਤੇਗ ਸਿੰਘ ਅਨੰਤ ਹੁਣ ਤਕ ਡੇਢ ਦਰਜਨ ਪੁਸਤਕਾਂ ਪੰਜਾਬੀ ਮਾਂ ਬੋਲੀ ਦੀ ਝੋਲੀ ਪਾ ਚੁੱਕੇ ਹਨ। ਉਨ੍ਹਾਂ ਦੀਆਂ ਸਾਰੀਆਂ ਪੁਸਤਕਾਂ ਸਿੱਖ ਧਰਮ ਦੇ ਵਿਲੱਖਣ ਵਿਸ਼ਿਆਂ 'ਤੇ ਹਨ, ਕਿਉਂਕਿ ਉਹ ਸਿੱਖ ਇਤਿਹਾਸ ਦੀ ਵਿਰਾਸਤ ਦੇ ਅਣਮੁੱਲੇ ਤੇ ਦੁਰਲੱਭ ਸੁੱਚੇ ਮੋਤੀਆਂ ਵਿੱਚੋਂ ਇੱਕ ਜੌਹਰੀ ਦੀ ਤਰ੍ਹਾਂ ਹੀਰੇ ਪਛਾਣ ਕੇ ਪੁਸਤਕਾਂ ਦਾ ਰੂਪ ਦੇਣ ਦੇ ਆਦੀ ਹਨ। ਪੁਸਤਕ ਦਾ ਸਚਿੱਤਰ ਰੰਗਦਾਰ ਤੇ ਦਿਲਕਸ਼ ਮੁੱਖ ਕਵਰ ਜਿਹੜਾ ਰੂਹਾਨੀ ਸ਼ਾਂਤੀ ਦਾ ਪ੍ਰਤੀਕ ਹੈ ਅਤੇ ਅੰਦਰ ਗੁਰਦੁਆਰਾ ਸਾਹਿਬ ਅਤੇ ਹੋਰ ਗਿਆਨੀ ਨਾਹਰ ਸਿੰਘ ਦੀ ਵਿਰਾਸਤ ਦੇ ਪਹਿਰੇਦਾਰ ਪਰਵਾਰਿਕ ਮੈਂਬਰਾਂ ਦੀਆਂ ਰੰਗਦਾਰ

** ਸਾਬਕਾ ਜ਼ਿਲ੍ਹਾ ਲੋਕ ਸੰਪਰਕ ਅਧਿਕਾਰੀ, ਮੋ. ੯੪੧੭੮-੧੩੦੭੨*

ਤਸਵੀਰਾਂ ਪੁਸਤਕ ਦੀ ਸ਼ੋਭਾ ਵਧਾਉਂਦੀਆਂ ਹਨ। ਖੋਜੀ ਵਿਦਵਾਨ ਨੇ ਇਸ ਪੁਸਤਕ ਨੂੰ ੧੫ ਭਾਗਾਂ ਵਿਚ ਵੰਡਿਆ ਹੈ।

ਪਹਿਲੇ ਭਾਗ ਵਿਚ ਇਤਿਹਾਸ ਪੰਜਾ ਸਾਹਿਬ ਬਾਰੇ ਦੱਸਿਆ ਹੈ ਕਿ ਇਹ ਧਾਰਮਿਕ ਅਸਥਾਨ ਸਿੱਖ ਕੌਮ ਲਈ ਰੌਸ਼ਨੀ ਦਾ ਮੀਨਾਰ ਹੈ। ਇਹ ਗੁਰਦੁਆਰਾ ਗੁਰੂ ਸਾਹਿਬ ਦਾ ਸਥਾਨ ਹੈ। ਇੱਥੇ ਭਗਤੀ ਕਰਨ ਨਾਲ ਜੀਵਨ ਸਫਲ ਹੋ ਜਾਂਦਾ ਹੈ। ਇੱਥੇ ਸਤਿਗੁਰ ਦੀ ਆਤਮਿਕ ਜੋਤ ਪ੍ਰਗਟ ਰੂਪ ਵਿਚ ਵਿਖਾਈ ਦਿੰਦੀ ਹੈ। ਦੂਜੇ ਭਾਗ 'ਪੰਜਾ ਸਾਹਿਬ-ਹਸਨ ਅਬਦਾਲ' ਵਿਚ ਇਸ ਕਸਬੇ ਬਾਰੇ ਖੋਜ ਕਰ ਕੇ ਸਹੀ ਤੱਥ ਦਿੱਤੇ ਗਏ ਹਨ। ਇਹ ਗੁਰਦੁਆਰਾ ਪੰਜਾ ਸਾਹਿਬ, ਜ਼ਿਲ੍ਹਾ ਅਟਕ-ਕੈਮਲਪੁਰ ਦੇ ਕਸਬਾ ਹਸਨ ਅਬਦਾਲ ਵਿਚ ਹੈ। ਇਸ ਦਾ ਨਾਮ ਕਿਵੇਂ ਪਿਆ ਅਤੇ ਇਸ ਦੇ ਆਲੇ-ਦੁਆਲੇ ਕਿਹੜੇ ਸ਼ਹਿਰ ਹਨ, ਬਾਰੇ ਦੱਸਿਆ ਗਿਆ ਹੈ। ਇਸ ਦੇ ਨਾਮ ਬਾਰੇ ਭਰਮ-ਭੁਲੇਖੇ ਦੂਰ ਕੀਤੇ ਹਨ ਤਾਂ ਜੋ ਆਉਣ ਵਾਲੀ ਨਸਲ ਨੂੰ ਸਹੀ ਜਾਣਕਾਰੀ ਮਿਲ ਸਕੇ। ਇਹ ਇੱਕ ਮਸ਼ਹੂਰ ਵਪਾਰਕ ਕਸਬਾ ਹੈ। ਗੁਰਦੁਆਰਾ ਸਾਹਿਬ ਕਰਕੇ ਕਸਬੇ ਦੀ ਇਤਿਹਾਸਿਕ ਕੀਮਤ ਬਣ ਗਈ ਹੈ। ਬੜੀ ਰਮਣੀਕ ਥਾਂ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੱਖਾਂ ਦੀ ਫ਼ੌਜੀ ਛਾਉਣੀ ਸੀ। ਤੀਜਾ ਭਾਗ 'ਗੁਰੂ ਨਾਨਕ ਸਾਹਿਬ ਜੀ ਦੇ ਆਉਣ ਤੇ ਚਸ਼ਮਾ ਕੱਢਣ ਦਾ ਪ੍ਰਸੰਗ' ਹੈ। ਇਸ ਭਾਗ ਵਿਚ ਗਿਆਨੀ ਨਾਹਰ ਸਿੰਘ ਲਿਖਦੇ ਹਨ, "ਵਲੀ ਕੰਧਾਰੀ ਦੀ ਕਰਾਮਾਤਾਂ ਦੀ ਪ੍ਰਵਿਰਤੀ ਦਾ ਸੁਧਾਰ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਇਥੇ ਗਏ ਸਨ।" ਉਨ੍ਹਾਂ ਵੱਲੋਂ ਵਲੀ ਕੰਧਾਰੀ ਦਾ ਸੁਧਾਰ ਕਰਨ ਲਈ ਚਸ਼ਮੇ ਵਾਲੀ ਕਹਾਣੀ ਦਰਸਾਈ ਗਈ ਹੈ ਕਿਉਂਕਿ ਸਿੱਖ ਧਰਮ ਵਿਚ ਕਰਾਮਾਤਾਂ ਦਾ ਕੋਈ ਸਥਾਨ ਨਹੀਂ ਹੈ। ਭਾਈ ਮਰਦਾਨਾ ਜੀ ਨੂੰ ਦੋ ਵਾਰ ਵਲੀ ਕੰਧਾਰੀ ਕੋਲ ਭੇਜ ਕੇ ਨਿਮਰਤਾ ਦਾ ਸੰਦੇਸ਼ ਦਿੱਤਾ ਗਿਆ ਹੈ। ਚੌਥੇ ਭਾਗ 'ਵਲੀ ਕੰਧਾਰੀ ਦੀ ਗੁਰੂ ਸਾਹਿਬ ਨਾਲ ਗੋਸ਼ਟ' ਵਿਚ ਕਰੋਧ ਨਾ ਕਰਨ, ਗ਼ਰੀਬਾਂ ਅਤੇ ਲੋੜਵੰਦਾਂ ਨੂੰ ਪ੍ਰੇਸ਼ਾਨ ਨਾ ਕਰਨ ਅਤੇ ਅਤੇ ਕਰਾਮਾਤ ਦਾ ਖਹਿੜਾ ਛੱਡਣ ਦੀ ਪ੍ਰੇਰਨਾ ਹੈ। ਪੰਜਵੇਂ ਭਾਗ ਵਿਚ 'ਗੁਰੂ ਸਾਹਿਬ ਦੇ ਪੰਜੇ ਦੇ ਨਿਸ਼ਾਨ ਸੰਬੰਧੀ ਵਿਚਾਰ' ਲੋਕਾਂ ਦੀਆਂ ਰਾਵਾਂ ਦਾ ਜ਼ਿਕਰ ਕੀਤਾ ਗਿਆ ਹੈ, ਜਿਨ੍ਹਾਂ ਵਿਚ ਪੰਜੇ ਦੇ ਨਿਸ਼ਾਨ 'ਤੇ ਲੋਕ ਕਿੰਤੂ ਪ੍ਰੰਤੂ ਕਰਦੇ ਹਨ। ਲੇਖਕ ਨੇ ਇਸ ਨੂੰ ਆਤਮਿਕ ਸ਼ਕਤੀ ਦਾ ਪ੍ਰਗਟਾਵਾ ਕਿਹਾ ਹੈ। ਛੇਵੇਂ ਭਾਗ 'ਗੁਰਦੁਆਰਾ ਪੰਜਾ ਸਾਹਿਬ ਦੇ ਮੁਢਲੇ ਹਾਲ' ਵਿਚ ਗੁਰਦੁਆਰਾ ਸਥਾਪਿਤ ਹੋਣ ਦੇ ਸਮੇਂ ਦਾ ਜ਼ਿਕਰ ਕੀਤਾ ਗਿਆ ਹੈ। ਪਹਿਲਾਂ ਮੁਸਲਮਾਨ ਫ਼ਕੀਰ ਹੀ ਸੇਵਾ ਕਰਦੇ ਸਨ। ਭਾਈ ਈਸ਼ਰ ਸਿੰਘ ਦੇ ਬਜ਼ੁਰਗ ਤੇ ਫਿਰ ਨਰੈਣ ਸਿੰਘ ਦੀ ਸੱਜ ਮਾਈ ਸੁੱਧੀ ਨੇ ਭਾਈ ਸਾਹਿਬ ਨੂੰ ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸੰਭਾਲਿਆ। ਭਾਈ ਨਰੈਣ ਸਿੰਘ ਦੇ ਸਮੇਂ ਸ. ਹਰੀ ਸਿੰਘ ਨਲਵਾ ਦੀ ਸਰਪ੍ਰਸਤੀ ਹੇਠ ਸਰੋਵਰ ਤੇ ਹੁਕਮ ਸਿੰਘ ਚਿਮਨੀ ਨੇ ਗੁਰਦੁਆਰੇ ਦੇ ਗੁੰਬਦ ਤੇ

ਨਿਸ਼ਾਨ ਸਾਹਿਬ ਦੀ ਸੇਵਾ ਕੀਤੀ। ਹੁਕਮ ਸਿੰਘ ਚਿਮਨੀ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦਾ ਬਹਾਦਰ ਫ਼ੌਜੀ ਸੀ। ਹਰੀ ਸਿੰਘ ਨਲੂਏ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਫ਼ੌਜ ਲਿਜਾ ਕੇ ਕਰਵਾਈ ਕਿਉਂਕਿ ਸਥਾਨਕ ਮੁਸਲਮਾਨ ਅੜਿੱਕੇ ਅੜਾ ਰਹੇ ਸਨ। ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦੁਆਰਾ ਸਾਹਿਬ ਦੇ ਨਾਮ ਜ਼ਿਲ੍ਹਾ ਅਟਕ ਦੇ ਪਿੰਡ  ਖੁਰਾਖੇਲ ਵਿਚ ੫੦੦ ਰੁਪਏ ਦੀ ਸਾਲਾਨਾ ਜਾਗੀਰ ਲਗਾਈ ਸੀ, ਜੋ ਹੁਣ ਤਬਦੀਲ ਹੋ ਕੇ ਹਸਨ ਅਬਦਾਲ ਦੇ ਮਾਲੀਏ ਵਿੱਚੋਂ ਗੁਰਦੁਆਰੇ ਨੂੰ ਮਿਲ ਰਹੀ ਹੈ। ਮਹਾਰਾਜਾ ਪਟਿਆਲਾ ਤੇ ਨਾਭਾ ਨੇ ਵੀ ਸੇਵਾ ਕਰਾਈ ਸੀ। ਭਾਗ ੭ ਅਤੇ ੮ ਵਿਚ ਗੁਰਦੁਆਰੇ ਦਾ ਪੰਥਕ ਪ੍ਰਬੰਧ ਵਿਚ ਆਉਣਾ ਅਤੇ ਉਸ ਸਮੇਂ ਆਉਣ ਵਾਲੀਆਂ ਰੁਕਾਵਟਾਂ ਦਾ ਵਰਣਨ ਕੀਤਾ ਗਿਆ ਹੈ। ਗੁਰਦੁਆਰੇ ਦੇ ਅਖ਼ੀਰਲੇ ਮਹੰਤ ਮਿੱਠਾ ਸਿੰਘ ਸਨ, ਕਬਜ਼ਾ ੨੨ ਨਵੰਬਰ, ੧੯੨੦ ਈ. ਨੂੰ ਸ. ਕਰਤਾਰ ਸਿੰਘ ਝੱਬਰ ਦੀ ਅਗਵਾਈ ਵਾਲੇ ਜਥੇ ਨੇ ਲਿਆ ਸੀ। ਇਸ ਸਮੇਂ ਸਥਾਨਕ ਪ੍ਰਬੰਧ ਅਤੇ ਹਿੰਦੂ ਵਰਗ ਮਹੰਤ ਮਿੱਠਾ ਸਿੰਘ ਦੇ ਪਰਵਾਰ ਅਤੇ ਭਰਾ ਦੀ ਮਦਦ ਕਰ ਰਿਹਾ ਸੀ ਪ੍ਰੰਤੂ ਸਿੱਖ ਸ਼ਾਂਤ ਰਹੇ। ਭਾਵੇਂ ਦੂਜੀ ਧਿਰ ਨੇ ਗੜਬੜ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। ਗਿਆਨੀ ਨਾਹਰ ਸਿੰਘ ਨੇ ਵਿਸਥਾਰ ਨਾਲ ਸਾਰੀ ਕਸ਼ਮਕਸ ਬਾਰੇ ਚਾਨਣਾ ਪਾਇਆ ਹੈ। ਮਹੰਤ ਦੇ ਪਰਵਾਰ ਨੇ ਫ਼ੌਜਦਾਰੀ ਮੁਕੱਦਮਾ ਵੀ ਕੀਤਾ ਪ੍ਰੰਤੂ ਥੋੜ੍ਹੀ ਦੇਰ ਬਾਅਦ ਮੁਕੱਦਮਾ ਖ਼ਾਰਜ ਹੋ ਗਿਆ। ਬਾਅਦ ਵਿਚ ਮਹੰਤ ਦੇ ਪਰਵਾਰ ਨੂੰ ੧੨੦ ਰੁਪਏ ਮਹੀਨਾ ਮੌਤ ਤਕ ਦਿੱਤਾ ਜਾਂਦਾ ਰਿਹਾ। ਇਸ ਤੋਂ ਇਲਾਵਾ ਉੱਕਾ-ਪੁੱਕਾ ੯੦੦੦ ਰੁਪਏ ਮਹੰਤ ਮਿੱਠਾ ਸਿੰਘ ਦੇ ਲੜਕੇ ਅਤੇ ਵਿਧਵਾ ਨੂੰ ਤੇ ੪੦੦੦ ਰੁਪਏ ਨਕਦ ਸੰਤ ਸਿੰਘ ਨੂੰ ਦਿੱਤਾ ਗਿਆ। ਨੌਵੇਂ ਭਾਗ 'ਸੂਰਮਗਤੀ ਤੇ ਸ਼ਾਂਤਮਈ ਕੁਰਬਾਨੀ' ਵਿਚ ਦੱਸਿਆ ਗਿਆ ਹੈ, ਗੁਰਦੁਆਰਿਆਂ ਦੇ ਪ੍ਰਬੰਧ ਵਿਚ ਕੁਰੀਤੀਆਂ ਦੂਰ ਕਰਕੇ ਪੰਥਕ ਪ੍ਰਬੰਧ ਕਰਨ ਲਈ ੧੯੨੦ ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸ਼ੁਰੂ ਕੀਤੀ ਗਈ ਸੀ। ਇਸ ਨੂੰ ਅਕਾਲੀ ਲਹਿਰ ਵੀ ਕਿਹਾ ਜਾਂਦਾ ਹੈ। ਇਸ ਦੌਰਾਨ ਬਹੁਤ ਸਾਰੀਆਂ ਮੁਹਿੰਮਾ ਚੱਲੀਆਂ ਅਤੇ ਸਿੱਖਾਂ ਨੂੰ ਕੁਰਬਾਨੀਆਂ ਵੀ ਦੇਣੀਆਂ ਪਈਆਂ। ਸਿੱਖਾਂ ਦੀ ਸੂਰਮਗਤੀ ਦੀ ਪ੍ਰਸੰਸਾ ਹੋਣ ਲੱਗ ਪਈ। ਸੂਰਮਗਤੀ ਨੇਕੀ, ਸਚਾਈ, ਇਨਸਾਫ਼ ਅਤੇ ਪਰਉਪਕਾਰ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦੀ ਹੈ। ਇਹ ਸਿੱਖ ਧਰਮ ਦੇ ਸੂਰਮਿਆਂ ਦੀ ਬਹਾਦਰੀ ਦਾ ਪ੍ਰਤੀਕ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸ਼ਾਂਤਮਈ ਢੰਗ ਨਾਲ ਸ਼ਹੀਦੀਆਂ ਦਿੱਤੀਆਂ। ਧਾਰਮਿਕ ਕੁਰੀਤੀਆਂ ਦੇ ਸੁਧਾਰ ਲਈ ਸਿੱਖਾਂ ਨੇ ਅਨੇਕਾਂ ਮੋਰਚੇ ਲਗਾਏ ਤੇ ਸ਼ਹੀਦੀਆਂ ਦਿੱਤੀਆਂ। ਸ਼ਹੀਦੀ ਸਾਕਿਆਂ ਦਾ ਸਿੱਖ ਇਤਿਹਾਸ ਵਿਚ ਵਿਲੱਖਣ ਯੋਗਦਾਨ ਹੈ। ਭਾਗ ੧੦ ਵਿਚ ਸਾਕਾ ਸ੍ਰੀ ਪੰਜਾ ਸਾਹਿਬ ਦਾ ਜਿਕਰ ਕੀਤਾ ਗਿਆ ਹੈ। ਭਾਗ ੧੧ ਅਨੁਸਾਰ ਗੁਰਦੁਆਰਾ ਪੰਜਾ ਸਾਹਿਬ ਵਿਖੇ ਹਰ ਐਤਵਾਰ, ਹਰ ਮਹੀਨੇ ਪੂਰਨਮਾਸੀ

ਤੋਂ ਇਲਾਵਾ ਹਰ ਸਾਲ ਤਿੰਨ ਮੁੱਖ ਮੇਲੇ ਵਿਸਾਖੀ, ਵਲੀ ਕੰਧਾਰੀ ਨਾਲ ਸੰਬਾਦ ਅਤੇ ਗੱਡੀ ਰੋਕਣ ਸਮੇਂ ਸ਼ਹੀਦ ਹੋਏ ਸਿੰਘਾਂ ਦੀ ਯਾਦ ਵਿਚ ਮੇਲੇ ਲਗਦੇ ਹਨ। ਸਾਰਾ ਸਾਲ ਸੰਗਤਾਂ ਆਉਂਦੀਆਂ ਰਹਿੰਦੀਆਂ ਹਨ। ਬਾਰ੍ਹਵੇਂ ਭਾਗ ਵਿਚ ਪੁਰਾਤਨ ਗੁਰਦੁਆਰਾ ਸਾਹਿਬ ਬਾਰੇ ਜਾਣਕਾਰੀ ਦੇਣ ਦੇ ਨਾਲ ਨਵੀਂ ਬਣੀ ਆਲੀਸ਼ਾਨ ਦੋ ਮੰਜ਼ਿਲਾ ਗੁਰੂ-ਘਰ ਦੀ ਇਮਾਰਤ, ਸਿਹਤ ਲਈ ਹਸਪਤਾਲ ਅਤੇ ਸਕੂਲ ਦੀ ਸਹੂਲਤ ਬਾਰੇ ਜਾਣਕਾਰੀ ਦਿੱਤੀ ਗਈ ਹੈ। ਇਮਾਰਤ ਦੀ ਉਸਾਰੀ ਵਿਚ ਦਾਨੀਆਂ ਦੇ ਯੋਗਦਾਨ ਬਾਰੇ ਵੀ ਦੱਸਿਆ ਹੈ। ਉਦੋਂ ਦੀ ਸਾਲਾਨਾ ਸਵਾ ਲੱਖ ਆਮਦਨ ਅਤੇ ਇੱਕ ਲੱਖ ਦੇ ਖਰਚੇ ਦੀ ਜਾਣਕਾਰੀ ਦਿੱਤੀ ਗਈ ਹੈ। ੧੩ਵੇਂ ਭਾਗ 'ਪੰਜਾ ਸਾਹਿਬ ਦੀ ਸ਼ਾਨ' ਵਿਚ ਦੱਸਿਆ ਹੈ ਕਿ ਗੁਰਦੁਆਰੇ ਦੀ ਨਵੀਂ ਇਮਾਰਤ ਦਾ ਨੀਂਹ ਪੱਥਰ ਪੰਜ ਪਿਆਰਿਆਂ ਨੇ ੧੪ ਅਕਤੂਬਰ, ੧੯੩੨ ਈ. ਨੂੰ ਰੱਖਿਆ, ਜਿਨ੍ਹਾਂ ਵਿਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਰੰਗਵਾਲ ਸ਼ਾਮਲ ਸਨ। ਇਸ ਤੋਂ ਇਲਾਵਾ ਸਰੋਵਰ ਦਾ ਨੀਂਹ ਪੱਥਰ ਟਿੱਕਾ ਯਾਦਵਿੰਦਰ ਸਿੰਘ ਨੇ ਰੱਖਿਆ ਅਤੇ ੩੧੦੦੦ ਰੁਪਏ ਦੀ ਸੇਵਾ ਕੀਤੀ। ਹੋਰ ਰਿਆਸਤਾਂ ਵੱਲੋਂ ਵੀ ਦਾਨ ਦਿੱਤਾ ਗਿਆ। ੧੪ਵੇਂ ਭਾਗ ਵਿਚ ਗਿਆਨੀ ਨਾਹਰ ਸਿੰਘ ਨੇ ਹੋਰ ਇਤਿਹਾਸਿਕ ਸਥਾਨਾਂ ਬਾਰੇ ਜਾਣਕਾਰੀ ਦਿੱਤੀ ਹੈ, ਜਿਨ੍ਹਾਂ ਵਿਚ ਵਲੀ ਕੰਧਾਰੀ ਟਿਕਾਣਾ, ਵਲੀ ਕੰਧਾਰੀ ਚਿੱਲਾ, ਸ. ਹਰੀ ਸਿੰਘ ਨਲਵਾ ਦਾ ਮੁਨਸ਼ੀਖ਼ਾਨਾ, ਲਾਲ ਰੁੱਖ ਆਦਿ ਸ਼ਾਮਲ ਹਨ। ਅੰਤਿਕਾ ਵਿਚ ਗੁਰਧਾਮਾਂ ਦੀ ਸੇਵਾ-ਸੰਭਾਲ, ਸ਼ਰਧਾਲੂਆਂ ਲਈ ਸੁਚੱਜੇ ਪ੍ਰਬੰਧ ਅਤੇ ਪੰਥਕ ਪਰੰਪਰਾਵਾਂ 'ਤੇ ਪਹਿਰਾ ਦੇਣ ਬਾਰੇ ਲਿਖਿਆ ਗਿਆ ਹੈ।

੬੧ ਪੰਨਿਆਂ ਦੀ ੧੯੦ ਰੁਪਏ ਕੀਮਤ, ਦਿਲਕਸ਼ ਰੰਗਦਾਰ ਮੁੱਖ ਕਵਰ ਅਤੇ ਗੁਰਦੁਆਰਾ ਪੰਜਾ ਸਾਹਿਬ ਦੀਆਂ ਤਸਵੀਰਾਂ ਵਾਲੀ ਵਿਚਾਰਅਧੀਨ ਪੁਸਤਕ ਸਾਹਿਬਦੀਪ ਪਬਲੀਕੇਸ਼ਨ, ਭੀਖੀ (ਮਾਨਸਾ) ਦੁਆਰਾ ਪ੍ਰਕਾਸ਼ਿਤ ਕੀਤੀ ਹੈ। ■

## ਪਿੰਡ ਮਨੋਹਰਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਪਿੰਦਰ ਸਿੰਘ, ਭਾਈ ਪੰਥਜੀਤ ਸਿੰਘ ਅਤੇ ਭਾਈ ਮੋਹਨ ਸਿੰਘ ਕਵੀਸ਼ਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਲਕਾ ਬਟਾਲਾ ਦੇ ਪਿੰਡ ਮਨੋਹਰਪੁਰ ਵਿਖੇ ਸਥਿਤ ਗੁਰਦੁਆਰਾ ਦਮਦਮਾ ਸਾਹਿਬ, ਪਾਤਸ਼ਾਹੀ ਛੇਵੀਂ ਵਿਖੇ ੧੧ ਅਪ੍ਰੈਲ, ੨੦੨੪ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੫੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਇਸ ਅੰਮ੍ਰਿਤ-ਸੰਚਾਰ ਲਈ ਮੈਂਬਰ ਸ. ਗੁਰਨਾਮ ਸਿੰਘ ਜੱਸਲ ਨੇ ਵਿਸ਼ੇਸ਼ ਸਹਿਯੋਗ ਦਿੱਤਾ।




# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਲਜਾਂ ਦੇ ਰੁਜ਼ਗਾਰ ਮੇਲੇ ਦੌਰਾਨ ਵੱਖ-ਵੱਖ ਕੰਪਨੀਆਂ ਨੇ ਚੁਣੇ ੩੦੦ ਵਿਦਿਆਰਥੀ

ਸ੍ਰੀ ਅੰਮ੍ਰਿਤਸਰ/ਚੰਡੀਗੜ੍ਹ, ੧ ਜੁਲਾਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਚੱਲ ਰਹੇ ਕਾਲਜਾਂ ਦੇ ਵਿਦਿਆਰਥੀਆਂ ਨੂੰ ਰੁਜ਼ਗਾਰ ਦੇ ਮੌਕੇ ਦੇਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰੁਜ਼ਗਾਰ ਮੇਲੇ ਦਾ ਪ੍ਰਬੰਧ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਪਹਿਲਾ ਰੁਜ਼ਗਾਰ ਮੇਲਾ ਸੀ, ਜੋ ਵਿਦਿਆਰਥੀਆਂ ਲਈ ਨੌਕਰੀ ਪ੍ਰਾਪਤ ਕਰਨ ਦਾ ਸੁਨਹਿਰੀ ਮੌਕਾ ਬਣਿਆ। ਚੰਡੀਗੜ੍ਹ ਸਥਿਤ ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਸੈਕਟਰ ੨੭ ਵਿਖੇ ਕਰਵਾਏ ਗਏ ਇਸ ਰੁਜ਼ਗਾਰ ਮੇਲੇ ਵਿਚ ਭਾਰਤ ਦੀਆਂ ਕਰੀਬ ੨੫ ਨਾਮਵਰ ਕੰਪਨੀਆਂ ਨੇ ਸ਼ਮੂਲੀਅਤ ਕੀਤੀ ਅਤੇ ੩੦੦ ਦੇ ਕਰੀਬ ਵਿਦਿਆਰਥੀਆਂ ਨੂੰ ਰੁਜ਼ਗਾਰ ਦੇ ਮੌਕੇ ਪ੍ਰਦਾਨ ਕੀਤੇ ਗਏ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਬੀਬੀ ਹਰਜਿੰਦਰ ਕੌਰ, ਸਕੱਤਰ ਵਿੱਦਿਆ ਇੰਜੀ: ਸੁਖਮਿੰਦਰ ਸਿੰਘ ਸਮੇਤ ਹੋਰ ਸ਼ਖ਼ਸੀਅਤਾਂ ਹਾਜ਼ਰ ਰਹੀਆਂ।

ਇਸ ਸੰਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਵਿੱਦਿਆ ਇੰਜੀ: ਸੁਖਮਿੰਦਰ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਡਾਇਰੈਕਟੋਰੇਟ ਆਫ਼ ਐਜੂਕੇਸ਼ਨ ਵੱਲੋਂ ਜਿੱਥੇ ਧਾਰਮਿਕ, ਸਮਾਜਿਕ ਅਤੇ ਵਿੱਦਿਅਕ ਗਤੀਵਿਧੀਆਂ ਵਿਚ ਵਡਮੁੱਲਾ ਯੋਗਦਾਨ ਦਿੱਤਾ ਜਾ ਰਿਹਾ ਹੈ, ਉੱਥੇ ਹੀ ਧਾਰਮਿਕ ਪ੍ਰੀਖਿਆ, ਪ੍ਰਸ਼ਨੋਤਰੀ ਮੁਕਾਬਲੇ, ਅੰਤਰਰਾਸ਼ਟਰੀ ਕਾਨਫਰੰਸ ਕਰਵਾ ਕੇ ਜ਼ਿਕਰਯੋਗ ਕਾਰਜ ਕੀਤੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਦਿਆਰਥੀਆਂ ਨੂੰ ਯੂ.ਪੀ.ਐਸ.ਸੀ., ਪੀ.ਪੀ.ਐਸ.ਸੀ. ਵਰਗੀਆਂ ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਬਿਲਕੁਲ ਮੁਫਤ ਕਰਵਾਉਣ ਦਾ ਵੀ ਪ੍ਰਬੰਧ ਕੀਤਾ ਗਿਆ ਹੈ।

ਉਨ੍ਹਾਂ ਕਿਹਾ ਕਿ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਿਰਦੇਸ਼ਾਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਲਜਾਂ ਵਿਚ ਵਿੱਦਿਆ ਹਾਸਲ ਕਰ ਰਹੇ ਵਿਦਿਆਰਥੀਆਂ ਨੂੰ ਰੁਜ਼ਗਾਰ ਦੇ ਮੌਕੇ ਪ੍ਰਦਾਨ ਕਰਨ ਵਾਸਤੇ ਭਾਰਤ ਦੀਆਂ ਨਾਮਵਰ ਕੰਪਨੀਆਂ ਨਾਲ ਸੰਪਰਕ ਕਰ ਕੇ ਇਹ ਰੁਜ਼ਗਾਰ ਮੇਲਾ ਲਗਾਇਆ ਗਿਆ ਹੈ, ਜਿਸ ਵਿਚ ਦੇਸ਼ ਭਰ ਤੋਂ ਕਰੀਬ ੨੫ ਕੰਪਨੀਆਂ ਦੇ ਨੁਮਾਇੰਦੇ ਪਹੁੰਚੇ। ਇਸ ਮੇਲੇ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੱਖ-ਵੱਖ ਕਾਲਜਾਂ ਦੇ ਕਰੀਬ ੬੦੦

ਵਿਦਿਆਰਥੀਆਂ ਨੇ ਭਾਗ ਲਿਆ, ਜਿਨ੍ਹਾਂ ਵਿੱਚੋਂ ੩੦੦ ਦੇ ਕਰੀਬ ਵਿਦਿਆਰਥੀਆਂ ਨੂੰ ਵੱਖ-ਵੱਖ ਕੰਪਨੀਆਂ ਵੱਲੋਂ ਰੁਜ਼ਗਾਰ ਲਈ ਚੁਣਿਆ ਗਿਆ। ਇਸ ਰੁਜ਼ਗਾਰ ਮੇਲੇ ਪ੍ਰਤੀ ਵਿਦਿਆਰਥੀਆਂ ਵਿਚ ਵੀ ਭਾਰੀ ਉਤਸ਼ਾਹ ਦੇਖਣ ਨੂੰ ਮਿਲਿਆ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿੱਦਿਅਕ ਅਦਾਰਿਆਂ ਦਾ ਮੰਤਵ ਕੇਵਲ ਕਿੱਤਾਮੁਖੀ ਅਤੇ ਅਕਾਦਮਿਕ ਸਿੱਖਿਆ ਦੇਣਾ ਹੀ ਨਹੀਂ ਹੈ, ਸਗੋਂ ਰੁਜ਼ਗਾਰ ਲਈ ਉੱਚਿਤ ਮੌਕੇ ਪ੍ਰਦਾਨ ਕਰਨਾ ਵੀ ਹੈ। ਇਸ ਦੇ ਨਾਲ ਹੀ ਵਿਦਿਆਰਥੀਆਂ ਦੀ ਸ਼ਖ਼ਸੀਅਤ ਉਸਾਰੀ ਲਈ ਨੈਤਿਕ ਸਿੱਖਿਆ ਨਾਲ ਜੋੜ ਕੇ ਦੇਸ਼ ਦੇ ਚੰਗੇ ਨਾਗਰਿਕ ਬਣਾਉਣਾ ਵੀ ਹੈ।

## ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਬਰਤਾਨੀਆ 'ਚ ਸੰਸਦੀ ਚੋਣਾਂ ਦੌਰਾਨ ਜਿੱਤ ਦਰਜ ਕਰਨ ਵਾਲੇ ਸਿੱਖ ਅਤੇ ਪੰਜਾਬੀ ਉਮੀਦਵਾਰਾਂ ਨੂੰ ਦਿੱਤੀ ਵਧਾਈ

ਸ੍ਰੀ ਅੰਮ੍ਰਿਤਸਰ, ੬ ਜੁਲਾਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਬਰਤਾਨੀਆ ਵਿਚ ਹੋਈਆਂ ਸੰਸਦੀ ਚੋਣਾਂ ਦੌਰਾਨ ਜਿੱਤ ਹਾਸਲ ਕਰਨ ਵਾਲੇ ਸਿੱਖ ਅਤੇ ਪੰਜਾਬੀ ਸੰਸਦ ਮੈਂਬਰਾਂ ਨੂੰ ਵਧਾਈ ਦਿੰਦਿਆਂ ਕਿਹਾ ਕਿ ਇਹ ਪੰਜਾਬੀਆਂ ਅਤੇ ਖ਼ਾਸ ਕਰਕੇ ਸਿੱਖਾਂ ਲਈ ਬੜ੍ਹੇ ਮਾਣ ਵਾਲੀ ਗੱਲ ਹੈ।

ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਿੱਖਾਂ ਨੇ ਆਪਣੀ ਮਿਹਨਤ ਅਤੇ ਲਿਆਕਤ ਨਾਲ ਪੂਰੀ ਦੁਨੀਆ ਵਿਚ ਨਾਮਣਾ ਖੱਟਿਆ ਹੈ। ਦੁਨੀਆ ਦੇ ਵੱਖ-ਵੱਖ ਦੇਸ਼ਾਂ ਵਿਚ ਸਿਆਸਤ ਅੰਦਰ ਵੀ ਸਿੱਖਾਂ ਨੇ ਵੱਡੀਆਂ ਮੱਲਾਂ ਮਾਰੀਆਂ ਹਨ। ਉਨ੍ਹਾਂ ਕਿਹਾ ਕਿ ਇਹ ਪਹਿਲੀ ਵਾਰ ਹੋਇਆ ਹੈ ਕਿ ਬਰਤਾਨੀਆ ਦੀ ਧਰਤੀ 'ਤੇ ਸਿੱਖਾਂ ਅਤੇ ਪੰਜਾਬੀਆਂ ਨੇ ਜਿੱਤ ਦਰਜ ਕੀਤੀ ਹੈ। ਐਡਵੋਕੇਟ ਧਾਮੀ ਨੇ ਸਿੱਖਾਂ ਦੀ ਤਰੱਕੀ ਤੇ ਚੜ੍ਹਦੀ ਕਲਾ ਲਈ ਪਰਮਾਤਮਾ ਅੱਗੇ ਅਰਦਾਸ ਕਰਨ ਦੇ ਨਾਲ-ਨਾਲ ਆਸ ਪ੍ਰਗਟਾਈ ਕਿ ਵਿਦੇਸ਼ਾਂ ਵਿਚ ਵੱਸਦੇ ਸਿੱਖਾਂ ਦੇ ਮਸਲਿਆਂ ਦੇ ਹੱਲ ਲਈ ਨਵੇਂ ਚੁਣੇ ਸੰਸਦ ਮੈਂਬਰ ਪਹਿਲ ਕਦਮੀ ਵਿਖਾਉਂਦੇ ਹੋਏ ਭਰਪੂਰ ਕੋਸ਼ਿਸ਼ਾਂ ਕਰਨਗੇ।

## ਹਰਿਆਣਾ ਦੀ ਭਾਜਪਾ ਸਰਕਾਰ ਵੱਲੋਂ ਅਮੁਪੁਰ ਪਿੰਡ ਦੇ ਉਜਾੜੇ ਸਿੱਖ ਪਰਵਾਰਾਂ ਤਕ ਪਹੁੰਚੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸ੍ਰੀ ਅੰਮ੍ਰਿਤਸਰ/ਕਰਨਾਲ, ੯ ਜੁਲਾਈ- ਹਰਿਆਣਾ ਦੀ ਭਾਰਤੀ ਜਨਤਾ ਪਾਰਟੀ ਸਰਕਾਰ ਵੱਲੋਂ ਕਰਨਾਲ ਜ਼ਿਲ੍ਹੇ ਦੇ ਅਮੁਪੁਰ ਪਿੰਡ ਵਿਖੇ ਦੇਸ਼ ਵੰਡ ਸਮੇਂ ਲਹਿੰਦੇ ਪੰਜਾਬ ਤੋਂ ਉੱਜੜ ਕੇ ਹਰਿਆਣਾ ਵਿਚ ਵੱਸੇ ਚਾਰ ਸਿੱਖ ਪਰਵਾਰਾਂ ਦੇ ਘਰ ਢਾਹੁਣ ਦੀ ਕਾਰਵਾਈ ਦਾ ਨੋਟਿਸ ਲੈਂਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇੱਕ ਵਫ਼ਦ ਨੇ ਇੱਥੇ ਪੁੱਜ ਕੇ ਪੀੜ੍ਹਤ ਪਰਵਾਰਾਂ ਨਾਲ ਮੁਲਾਕਾਤ ਕੀਤੀ

ਅਤੇ ਨਾਲ ਖੜ੍ਹਣ ਦੀ ਵਚਨਬੱਧਤਾ ਪ੍ਰਗਟਾਈ।

ਮਾਮਲੇ ਦੀ ਸੰਜੀਦਗੀ ਨੂੰ ਵੇਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਇੱਕ ਕਮੇਟੀ ਗਠਤ ਕੀਤੀ ਸੀ, ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖਸ਼ ਸਿੰਘ ਖ਼ਾਲਸਾ, ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਤੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਤੇਜਿੰਦਰਪਾਲ ਸਿੰਘ ਲਾਡਵਾਂ ਸ਼ਾਮਲ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਵਫ਼ਦ ਨੇ ਪੀੜ੍ਹਤ ਪਰਵਾਰਾਂ ਨਾਲ ਮੁਲਾਕਾਤ ਕਰ ਕੇ ਜ਼ਮੀਨੀ ਪੱਧਰ ਦੀ ਸਾਰੀ ਸਥਿਤੀ ਬਾਰੇ ਜਾਣਕਾਰੀ ਹਾਸਲ ਕੀਤੀ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਫ਼ਦ ਨੇ ਪੀੜ੍ਹਤ ਪਰਵਾਰਾਂ ਨੂੰ ਭਰੋਸਾ ਦਿੱਤਾ ਕਿ ਸਿੱਖ ਸੰਸਥਾ ਉਨ੍ਹਾਂ ਦੇ ਨਾਲ ਹੈ ਅਤੇ ਸਰਕਾਰੀ ਧੱਕੇਸ਼ਾਹੀ ਤੇ ਜਬਰ ਦਾ ਡਟਵਾਂ ਵਿਰੋਧ ਕੀਤਾ ਜਾਵੇਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੀੜਤ ਚਾਰ ਸਿੱਖ ਪਰਵਾਰਾਂ ਨੂੰ ਮੁੱਢਲੇ ਤੌਰ 'ਤੇ ਇੱਕ-ਇੱਕ ਲੱਖ ਰੁਪਏ ਦੀ ਸਹਾਇਤਾ ਦੇਣ ਦਾ ਐਲਾਨ ਕੀਤਾ ਅਤੇ ਹਰਿਆਣਾ ਦੀ ਭਾਜਪਾ ਸਰਕਾਰ ਦੇ ਰਾਜ ਅੰਦਰ ਇਸ ਅਣਮਨੁੱਖੀ ਕਾਰਵਾਈ ਦੀ ਕਰੜੀ ਨਿੰਦਾ ਕਰਦਿਆਂ ਸਰਕਾਰ ਨੂੰ ਇਨ੍ਹਾਂ ਪਰਵਾਰਾਂ ਨਾਲ ਇਨਸਾਫ਼ ਕਰਨ ਲਈ ਆਖਿਆ।

ਇਸ ਮੌਕੇ ਵਫ਼ਦ ਦੀ ਅਗਵਾਈ ਕਰ ਰਹੇ ਸ. ਹਰਭਜਨ ਸਿੰਘ ਮਸਾਣਾ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਦੇ ਆਦੇਸ਼ ਅਨੁਸਾਰ ਚਾਰੇ ਸਿੱਖ ਪਰਵਾਰਾਂ ਨੂੰ ਮੁੱਢਲੇ ਤੌਰ 'ਤੇ ਇੱਕ-ਇੱਕ ਲੱਖ ਰੁਪਏ ਦੀ ਸਹਾਇਤਾ ਦੇਣ ਦਾ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਸਿੱਖ ਸੰਸਥਾ ਇਨ੍ਹਾਂ ਸਿੱਖ ਪਰਵਾਰਾਂ ਨਾਲ ਹਰ ਪੱਧਰ ਉੱਤੇ ਸਹਿਯੋਗ ਕਰੇਗੀ ਅਤੇ ਅਗਾਂਹ ਵੀ ਇਨ੍ਹਾਂ ਨੂੰ ਲੋੜ ਅਨੁਸਾਰ ਹਰ ਤਰ੍ਹਾਂ ਦੀ ਸਹਾਇਤਾ ਦਿੱਤੀ ਜਾਵੇਗੀ। ਉਨ੍ਹਾਂ ਭਾਜਪਾ ਸਰਕਾਰ ਦੇ ਰਾਜ ਅੰਦਰ ਸਿੱਖਾਂ ਵਿਰੁੱਧ ਕੀਤੇ ਗਏ ਇਸ ਧੱਕੇ ਦੇ ਵਿਰੋਧ ਵਿਚ ਮਨੁੱਖੀ ਅਧਿਕਾਰਾਂ ਨਾਲ ਸੰਬੰਧਿਤ ਸੰਸਥਾਵਾਂ ਤੇ ਕਾਰਕੁੰਨਾਂ ਨੂੰ ਵੀ ਅਵਾਜ਼ ਉਠਾਉਣ ਦੀ ਅਪੀਲ ਕੀਤੀ। ਸ. ਮਸਾਣਾ ਨੇ ਸਮੁੱਚੀਆਂ ਸਿੱਖ ਸੰਸਥਾਵਾਂ ਤੇ ਜਥੇਬੰਦੀਆਂ ਨੂੰ ਇਨ੍ਹਾਂ ਪਰਵਾਰਾਂ ਦੀ ਵੱਧ ਤੋਂ ਵੱਧ ਮਦਦ ਕਰਨ ਦੀ ਵੀ ਅਪੀਲ ਕੀਤੀ ਤਾਂ ਜੋ ਇਸ ਦੁੱਖ ਦੇ ਸਮੇਂ ਵਿਚ ਇਨ੍ਹਾਂ ਨੂੰ ਸਹਾਰਾ ਦਿੱਤਾ ਜਾ ਸਕੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਹਰਿਆਣਾ ਦੀ ਭਾਜਪਾ ਸਰਕਾਰ ਦੀ ਇਸ ਸਿੱਖ-ਵਿਰੋਧੀ ਕਾਰਵਾਈ ਦੀ ਸਖ਼ਤ ਨਿੰਦਾ ਕਰਦਿਆਂ ਕਿਹਾ ਕਿ ਸਰਕਾਰ ਦੀ ਇਸ ਕਾਰਵਾਈ

ਨਾਲ ਸਿੱਖਾਂ ਦੇ ਮਨਾਂ ਅੰਦਰ ਭਾਰੀ ਰੋਸ ਹੈ। ਇਸ ਕਾਰਵਾਈ ਨਾਲ ਭਾਜਪਾ ਦੀ ਸਿੱਖ ਵਿਰੋਧੀ ਨੀਤੀ ਇਕ ਵਾਰ ਫਿਰ ਉਜਾਗਰ ਹੋਈ ਹੈ। ਉਨ੍ਹਾਂ ਕਿਹਾ ਕਿ ਇਸ ਘਟਨਾ ਦੀ ਪੂਰੀ ਜ਼ਿੰਮੇਵਾਰੀ ਹਰਿਆਣਾ ਸਰਕਾਰ ਦੀ ਹੈ ਅਤੇ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਨਰੇਂਦਰ ਮੋਦੀ ਨੂੰ ਦੇਖਣਾ ਚਾਹੀਦਾ ਹੈ ਕਿ ਉਨ੍ਹਾਂ ਦੀ ਪਾਰਟੀ ਦੀ ਅਗਵਾਈ ਵਾਲੀ ਸਰਕਾਰ ਹਰਿਆਣਾ ਅੰਦਰ ਸਿੱਖਾਂ ਨਾਲ ਕਿਵੇਂ ਧੱਕਾ ਕਰ ਰਹੀ ਹੈ। ਭਾਈ ਗਰੇਵਾਲ ਨੇ ਉਨ੍ਹਾਂ ਸਿੱਖ ਆਗੂਆਂ ਨੂੰ ਵੀ ਸਵਾਲ ਕੀਤੇ ਜਿਹੜੇ ਆਪਣੇ ਆਪ ਨੂੰ ਭਾਜਪਾ ਦੇ ਹਮਾਇਤੀ ਅਖਵਾਉਂਦੇ ਹਨ ਅਤੇ ਪੁੱਛਿਆ ਕਿ ਉਹ ਹੁਣ ਦੱਸਣ ਕਿ ਭਾਜਪਾ ਸਰਕਾਰ ਦੇ ਰਾਜ ਅੰਦਰ ਸਿੱਖਾਂ ਦੇ ਘਰ ਕਿਉਂ ਢਾਹੇ ਜਾ ਰਹੇ ਹਨ। ਉਨ੍ਹਾਂ ਇਸ ਮਾਮਲੇ ਵਿਚ ਹਰਿਆਣਾ ਸਰਕਾਰ ਵੱਲੋਂ ਨਾਮਜ਼ਦ ਗੁਰਦੁਆਰਾ ਕਮੇਟੀ ਜੋ ਕਿ ਘਟਨਾ ਵਾਲੀ ਥਾਂ ਤੋਂ ਕੁਝ ਦੂਰੀ ਉੱਤੇ ਹੀ ਕੁਰੂਕਸ਼ੇਤਰ ਵਿਚ ਕਾਰਜਸ਼ੀਲ ਹੈ, ਦੇ ਨੁਮਾਇੰਦਿਆਂ ਦੀ ਵੀ ਕਰੜੀ ਨਿੰਦਾ ਕੀਤੀ ਅਤੇ ਕਿਹਾ ਕਿ ਉਹ ਕਈ ਦਿਨ ਬੀਤ ਜਾਣ ਤੋਂ ਬਾਅਦ ਵੀ ਅਮੁਪੁਰ ਵਿਖੇ ਪੀੜਤ ਸਿੱਖ ਪਰਵਾਰਾਂ ਨੂੰ ਮਿਲਣ ਨਹੀਂ ਪਹੁੰਚੇ।

ਪੀੜਤ ਸਿੱਖ ਪਰਵਾਰਾਂ ਵਿੱਚੋਂ ਸ. ਬੂਟਾ ਸਿੰਘ ਨੇ ਜਾਣਕਾਰੀ ਸਾਂਝੀ ਕੀਤੀ ਕਿ ਉਹ ਚਾਰ ਭਰਾ ਹਨ ਤੇ ਉਨ੍ਹਾਂ ਦਾ ਪਰਵਾਰ ਦੇਸ਼ ਵੰਡ ਉਪਰੰਤ ਲਹਿੰਦੇ ਪੰਜਾਬ ਤੋਂ ਉੱਜੜ ਕੇ ਅਮੁਪੁਰ ਪਿੰਡ ਦੀ ਇਸ ਥਾਂ ਉੱਤੇ ਪਿਛਲੇ ੭੦ ਸਾਲਾਂ ਤੋਂ ਵੱਸਿਆ ਹੋਇਆ ਹੈ, ਪਰ ਅਚਾਨਕ ੨੬ ਜੂਨ, ੨੦੨੪ ਈ. ਨੂੰ ਸਰਕਾਰ ਦੇ ਅਧਿਕਾਰੀਆਂ ਨੇ ਪੁਲਿਸ ਬਲ ਦੇ ਸਹਿਯੋਗ ਨਾਲ ਉਨ੍ਹਾਂ ਵਿਰੁੱਧ ਧੱਕਾ ਕਰਦਿਆਂ ਚਾਰੇ ਪਰਵਾਰਾਂ ਦੇ ਘਰ ਢਹਿ-ਢੇਰੀ ਕਰ ਦਿੱਤੇ।

ਇਸ ਮੌਕੇ ਹਰਿਆਣਾ ਸਿੱਖ ਮਿਸ਼ਨ ਦੇ ਇੰਚਾਰਜ ਸ. ਸੁਖਵਿੰਦਰ ਸਿੰਘ, ਗੁਰਮਤਿ ਸੰਗੀਤ ਅਕੈਡਮੀ ਸ਼ੇਖੁਪੁਰਾ ਕਰਨਾਲ ਦੇ ਇੰਚਾਰਜ ਸ. ਪ੍ਰਤਾਪ ਸਿੰਘ, ਸ. ਸੁਰਿੰਦਰ ਸਿੰਘ ਰਾਮਗੜ੍ਹੀਆ ਆਦਿ ਮੌਜੂਦ ਸਨ।

## ਭਾਰਤ ਸਰਕਾਰ ਨਵੇਂ ਕਾਨੂੰਨ ਕੇਵਲ ਸਿੱਖਾਂ ਨੂੰ ਨਿਸ਼ਾਨਾ ਬਣਾਉਣ ਲਈ ਨਾ ਵਰਤੇ - ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੯ ਜੁਲਾਈ- ਰਾਜਸਥਾਨ ਦੇ ਸਿੱਖ ਆਗੂ ਅਤੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਸਰਗਰਮ ਭਾਈ ਤੇਜਿੰਦਰਪਾਲ ਸਿੰਘ ਟਿੰਮਾ ਨੂੰ ਨਵੇਂ ਕਾਨੂੰਨਾਂ ਤਹਿਤ ਨਿਸ਼ਾਨੇ 'ਤੇ ਲੈ ਕੇ ਉਨ੍ਹਾਂ ਵਿਰੁੱਧ ਦੇਸ਼ ਧ੍ਰੋਹ ਦਾ ਪਰਚਾ ਦਰਜ ਕਰਨਾ ਦੇਸ਼ ਅੰਦਰ ਸਿੱਖਾਂ ਵਿਰੁੱਧ ਚੱਲੀਆਂ ਜਾ ਰਹੀਆਂ ਸਰਕਾਰੀ ਚਾਲਾਂ ਦੀ ਤਸਵੀਰ ਹੈ, ਜਿਸ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰੜੀ ਨਿੰਦਾ ਕਰਦੀ ਹੈ। ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਇਸ ਮਾਮਲੇ ਵਿਚ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਭਾਈ ਤੇਜਿੰਦਰਪਾਲ ਸਿੰਘ ਟਿੰਮਾ ਨਾਲ ਖੜ੍ਹੀ ਹੈ ਅਤੇ ਉਨ੍ਹਾਂ ਦੀ ਹਰ ਲੋੜੀਂਦੀ ਮਦਦ ਲਈ ਵਚਨਬੱਧ ਹੈ। ਉਨ੍ਹਾਂ ਕਿਹਾ ਕਿ ਭਾਰਤ ਬਹੁ-ਕੌਮੀ, ਬਹੁ-ਧਰਮੀ ਅਤੇ ਬਹੁ-ਸਭਿਅਕ ਦੇਸ਼ ਹੈ ਅਤੇ ਇੱਥੇ ਕਾਨੂੰਨ ਵੀ ਸਭ ਲਈ ਇਕਸਾਰ ਹੋਣੇ ਚਾਹੀਦੇ ਹਨ। ਘੱਟਗਿਣਤੀਆਂ ਅਤੇ ਖਾਸਕਰ ਸਿੱਖਾਂ ਨੂੰ ਦਬਾਉਣ ਦੀ ਸਰਕਾਰੀ ਪ੍ਰਵਿਰਤੀ ਦੇਸ਼ ਹਿੱਤ ਵਿਚ ਨਹੀਂ ਹੈ। ਉਨ੍ਹਾਂ ਕਿਹਾ ਕਿ ਜੇਕਰ ਬੋਲਣ ਦੀ ਅਜ਼ਾਦੀ ਲਈ ਮਾਪਦੰਡ ਵੱਖੋ-ਵੱਖਰੇ ਰੱਖਣੇ ਹਨ ਤਾਂ ਇਹ ਸਭ ਨੂੰ ਸੰਵਿਧਾਨਿਕ ਤੌਰ 'ਤੇ ਮਿਲੇ ਹੱਕ-ਹਕੂਕ ਕੇਵਲ ਇੱਕ ਕਾਗਜ਼ੀ ਪੁਲੰਦਾ ਹੀ ਕਹੇ ਜਾ ਸਕਦੇ ਹਨ।

ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਭਾਰਤ ਸਰਕਾਰ ਨਵੇਂ ਕਾਨੂੰਨ ਕੇਵਲ ਸਿੱਖਾਂ ਨੂੰ ਨਿਸ਼ਾਨਾ ਬਣਾਉਣ ਲਈ ਨਾ ਵਰਤੇ ਸਗੋਂ ਸਿੱਖਾਂ ਵਿਰੁੱਧ ਉੱਠ ਰਹੀਆਂ ਅਵਾਜ਼ਾਂ ਅਤੇ ਸੋਸ਼ਲ ਮੀਡੀਆ ਉੱਤੇ ਕੀਤੇ ਜਾਂਦੇ ਸਿੱਖ ਵਿਰੋਧੀ ਨਫ਼ਰਤੀ ਪ੍ਰਚਾਰ 'ਤੇ ਵੀ ਲਾਗੂ ਕਰੇ। ਉਨ੍ਹਾਂ ਕਿਹਾ ਕਿ ਸਿੱਖਾਂ ਵਿਰੁੱਧ ਮਿੱਥ ਕੇ ਕੀਤੇ ਜਾਂਦੇ ਵਿਧੀਵਤ ਨਫ਼ਰਤੀ ਪ੍ਰਚਾਰ ਦੀ ਨਿਸ਼ਾਨਦੇਹੀ ਕਰ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਈ ਸੋਸ਼ਲ ਮੀਡੀਆ ਖਾਤਿਆਂ ਦੀ ਜਾਣਕਾਰੀ ਪੁਲਿਸ ਪ੍ਰਸ਼ਾਸਨ ਨੂੰ ਲਿਖਤੀ ਭੇਜੀ ਜਾਣ ਦੇ ਬਾਵਜੂਦ ਵੀ ਕੋਈ ਕਾਰਵਾਈ ਨਹੀਂ ਹੁੰਦੀ, ਪਰੰਤੂ ਸਿੱਖਾਂ ਵਿਰੁੱਧ ਇੱਕ ਆਮ ਸ਼ਿਕਾਇਤ 'ਤੇ ਵੀ ਗੰਭੀਰ ਧਾਰਾਵਾਂ ਦਰਜ ਕਰ ਦਿੱਤੀਆਂ ਜਾਂਦੀਆਂ ਹਨ। ਇਹ ਦੇਸ਼ ਅੰਦਰ ਸਭ ਧਰਮਾਂ, ਵਰਗਾਂ ਲਈ ਇਕਸਾਰ ਸੁਣਵਾਈ ਵਾਲਾ ਮਾਪਦੰਡ ਨਹੀਂ ਹੈ। ਉਨ੍ਹਾਂ ਕਿਹਾ ਕਿ ਅਸੀਂ ਭਾਈ ਤੇਜਿੰਦਰਪਾਲ ਸਿੰਘ ਟਿੰਮਾ ਦੇ ਨਾਲ ਹਾਂ ਅਤੇ ਕਾਨੂੰਨੀ ਲੜਾਈ ਵਿਚ ਸਹਿਯੋਗੀ ਰਹਾਂਗੇ। ਉਨ੍ਹਾਂ ਰਾਜਸਥਾਨ ਦੀ ਸਰਕਾਰ ਤੇ ਪੁਲਿਸ ਪ੍ਰਸ਼ਾਸਨ ਨੂੰ ਭਾਈ ਤੇਜਿੰਦਰਪਾਲ ਸਿੰਘ ਖ਼ਿਲਾਫ਼ ਦਰਜ ਕੀਤੇ ਗਏ ਪਰਚੇ ਨੂੰ ਤੁਰੰਤ ਰੱਦ ਕਰਨ ਲਈ ਵੀ ਆਖਿਆ। ■

## ਪਿੰਡ ਡੱਲਾ ਮੋੜ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਮੁਖ ਸਿੰਘ, ਭਾਈ ਸਿਮਰਨਜੀਤ ਸਿੰਘ ਅਤੇ ਭਾਈ ਬਲਬੀਰ ਸਿੰਘ ਸੇਖਵਾਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਲਕਾ ਬਟਾਲਾ ਦੇ ਗੁਰਦੁਅਰਾ ਦੂਖ ਨਿਵਾਰਣ ਸਾਹਿਬ, ਪਿੰਡ ਡੱਲਾ ਮੋੜ, ਨੇੜੇ ਕਾਦੀਆਂ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਯੋਗ ਅਗਵਾਈ ਵਿਚ ੧੯ ਮਈ, ੨੦੨੪ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੫੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ-ਰਹਿਤ ਦਿੱਤੇ ਗਏ।



ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਬੇਹੁਰਮਤੀ ਕਰਨ ਵਾਲੇ ਮੱਸੇ ਰੰਗੜ ਦਾ ਭਾਈ ਮਹਿਤਾਬ ਸਿੰਘ ਤੇ ਭਾਈ ਸੁੱਖਾ ਸਿੰਘ ਦੁਆਰਾ ਸਿਰ ਲਾਹ ਕੇ, ਬਰਛੇ 'ਤੇ ਟੰਗ ਕੇ ਬੁੱਢਾ ਜੋਹੜ (ਬੀਕਾਨੇਰ) ਵਿਖੇ ਖਾਲਸਾ ਜੀ ਦੇ ਸਨਮੁਖ ਪੇਸ਼ ਕਰਨ ਸਮੇਂ ਦਾ ਦ੍ਰਿਸ਼

Registered with Registrar of Newspaper at No. 354/57
Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

August 2024
Dharam Parchar Committee, Shiromani Gurdwara Parbandhak Committee, Sri Amritsar Sahib

ਸ਼ਹੀਦੀ ਅਸਥਾਨ ਭਾਈ ਤਾਰੂ ਸਿੰਘ ਜੀ, ਲਾਹੌਰ



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh
Date: 2-8-2024